ਰਾਸ਼ਟਰੀ ਜੀਵਨੀਆਂ ਦੀ ਲੜੀ

# ਤਾਂਤੀਆ ਤੋਪੇ

ਇੰਦੂਮਤੀ ਸ਼ਿਊਰੇ

ਅਨੁਵਾਦ

ਡਾ: ਸਤਪਾਲ ਕੌਰ



ਨੈਸ਼ਨਲ ਬੁਕ ਟਰੱਸਟ, ਇੰਡੀਆ

# 1. ਬਹਾਦਰੀ ਦੀ ਅਨਮੋਲ ਕਹਾਣੀ

1857 ਸੰਨ ਦੀ ਬਗਾਵਤ ਦੇ ਪ੍ਰਮੁੱਖ ਫ਼ੌਜੀ ਆਗੂਆਂ ਵਿਚੋਂ ਇਕ ਤਾਂਤੀਆ ਤੋਪੇ ਨੂੰ ਗਿਣਿਆ ਜਾਂਦਾ ਹੈ। ਇਕ ਸਮੇਂ ਉਹਨਾਂ ਦਾ ਨਾਂ ਕੋਈ ਨਹੀਂ ਸੀ ਜਾਣਦਾ, ਪਰ 1857 ਦੀਆਂ ਨਾਟਕੀ-ਘਟਨਾਵਾਂ ਨੇ ਉਹਨਾਂ ਨੂੰ ਗੁੰਮਨਾਮੀ ਦੇ ਨ੍ਹੇਰੇ ਵਿਚੋਂ ਕੱਢ ਕੇ ਪ੍ਰਸਿੱਧੀ ਦੀ ਬੁਲੰਦੀ ਤੇ ਪੁਚਾ ਦਿਤਾ। ਇਸ ਬਗਾਵਤ ਤੋਂ ਪਹਿਲਾਂ ਉਹ 'ਬੇਦਰ' ਦੇ ਰਾਜਾ ਤੇ ਪੇਸ਼ਵਾ ਬਾਜ਼ੀਰਾਓ II ਦੇ ਸਭ ਤੋਂ ਵੱਡੇ ਪੁੱਤਰ ਨਾਨਾ ਸਾਹਿਬ ਦੇ ਦਰਬਾਰੀ ਸਨ। ਕਾਨ੍ਹਪੁਰ ਦੀ ਬਗਾਵਤ ਮਗਰੋਂ ਤਾਂਤੀਆ ਤਰੱਕੀ ਕਰਕੇ ਪੇਸਵਾ ਦੀ ਫ਼ੌਜ ਦੇ ਜਰਨੈਲ ਬਣ ਗਏ। ਉਹਨਾਂ ਦਾ ਨਾਮ ਸਿਰਫ਼ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਸਾਰੀ ਦੁਨੀਆਂ ਵਿਚ ਮਸ਼ਹੂਰ ਹੋ ਗਿਆ। ਉਹਨਾਂ ਦੇ ਮਿੱਤਰ ਅਤੇ ਦੁਸ਼ਮਨ ਉਹਨਾਂ ਦੀ ਬਹਾਦਰੀ ਦਾ ਲੋਹਾ ਮੰਨਦੇ ਸਨ। ਕਰਨਲ ਮਿਲੀਸਨ ਅਨੁਸਾਰ, "ਉਹ ਇਸ ਬਗਾਵਤ ਦੀ ਲਹਿਰ ਦੇ ਇਕ ਪ੍ਰਤਿਭਾਸ਼ਾਲੀ ਕੌਮੀ ਆਗੂ ਸਨ।" ਸਰ ਜਾਰਜ ਫਾਰਸਟ ਨੇ ਉਸ ਨੂੰ ਇਕ, "ਕਾਬਿਲ ਅਤੇ ਯੋਗ ਆਗੂ" ਮੰਨਿਆ ਹੈ। ਇਕ ਹੋਰ ਆਧੁਨਿਕ ਅੰਗ੍ਰੇਜ਼ੀ ਇਤਿਹਾਸਕਾਰ ਪਰਾਸੀ ਕਰਾਸ ਸਟੇਂਡਿੰਗ ਨੇ ਤਾਂਤੀਆ ਦੀ ਪ੍ਰਸ਼ੰਸਾ ਕਰਦਿਆਂ ਕਿਹਾ ਹੈ ਕਿ, "ਉਹ ਇਸ ਬਗਾਵਤ ਦਾ ਪੈਦਾ ਕੀਤਾ ਹੋਇਆ ਇਕ ਮਹਾਨ ਸਪੂਤ ਸੀ।" ਉਸ ਨੇ ਤਾਂਤੀਆ ਨੂੰ "ਦੁਨੀਆਂ ਦਾ ਮਹਾਨ ਗੁਰੀਲਾ ਆਗੂ ਵੀ ਕਿਹਾ ਹੈ।

1857 ਦੇ ਦੋ ਮਹਾਨ ਆਗੂਆਂ ਰਾਣੀ-ਝਾਂਸੀ ਅਤੇ ਤਾਂਤੀਆ ਤੋਪੇ ਵਿਚੋਂ ਰਾਣੀ-ਝਾਸੀ ਨੂੰ ਜ਼ਿਆਦਾ ਪ੍ਰਸਿੱਧੀ ਹਾਸਿਲ ਹੋਈ ਪਰ ਤਾਂਤੀਆ ਤੋਪੇ ਦੇ ਕਾਰਨਾਮੇ ਅਤੇ ਸਫ਼ਲਤਾਵਾਂ ਰਾਣੀ ਝਾਸੀ ਤੋਂ ਕਿਸੇ ਪੱਖੋਂ ਵੀ ਘੱਟ ਨਹੀਂ ਸਨ। ਜਦਕਿ ਰਾਣੀ ਝਾਂਸੀ ਦਾ ਮੈਦਾਨ ਝਾਂਸੀ, ਕਾਲਪੀ, ਗਵਾਲੀਅਰ ਤੱਕ ਹੀ ਸੀ। ਕਾਨਪੁਰ ਤੋਂ ਰਾਜਪੁਤਾਨਾ ਅਤੇ ਮੱਧ ਭਾਰਤ ਤੱਕ ਲੋਕੀਂ ਤਾਂਤੀਆ ਦਾ ਲੋਹਾ ਮੰਨਦੇ ਸਨ। ਜਰਨੈਲ ਸਰ ਹਿਊ ਰੋਜ਼, ਜੋ ਮੱਧ ਭਾਰਤ ਵਿਚ ਅੰਗ੍ਰੇਜ਼ੀ ਫ਼ੌਜ ਦਾ ਕਮਾਂਡਰ ਸੀ, ਰਾਣੀ ਝਾਂਸੀ ਨੂੰ ਸਭ ਤੋਂ ਬਹਾਦਰ ਕਹਿ ਕੇ ਉਸ ਦੀ ਵਡਿਆਈ ਕਰਦਾ ਹੈ। ਉਸ ਨੇ ਆਪਣੇ ਇਕ ਖਤ, ਜੋ ਉਸ ਨੇ ਮੇਜਰ ਮੇਡ ਦੇ ਨਾਮ ਲਿਖਿਆ ਸੀ, ਵਿਚ

ਤਾਂਤੀਆ ਨੂੰ ਬਹਾਦਰ ਅਤੇ ਪੱਕੇ ਇਰਾਦਿਆਂ ਵਾਲਾ ਇਨਸਾਨ ਮੰਨਿਆ ਸੀ। ਉਸ ਦੀਆਂ ਹੋਰ ਪ੍ਰਤਿਭਾਵਾਂ ਵੀ ਧਿਆਨ ਦੇਣ ਯੋਗ ਹਨ। ਸੁਤੰਤਰਤਾ ਸੈਨਾਨੀਆਂ ਵਿਚੋਂ ਤਾਂਤੀਆ ਹੀ ਇਕੱਲੇ ਐਸੇ ਇਨਸਾਨ ਸਨ, ਜਿਹਨਾਂ ਨੇ ਅੰਗ੍ਰੇਜ਼ੀ ਸਰਕਾਰ ਦੀ ਨੀਂਹ ਹਿਲਾ ਕੇ ਰੱਖ ਦਿਤੀ, ਉਹ ਇਸ ਵਾਸਤੇ ਕਾਫ਼ੀ ਦੇਰ ਤੱਕ ਲੜਦੇ ਰਹੇ। ਜਦ ਅੰਗ੍ਰੇਜ਼ੀ ਫ਼ੌਜੀ ਤਾਕਤ ਦੇ ਸਾਹਮਣੇ ਤਾਂਤੀਆ ਦੇ ਸਾਥੀ ਨਾ ਟਿੱਕ ਸਕੇ ਤੇ ਇਕ ਇਕ ਕਰਕੇ ਚਲੇ ਗਏ ਤਦ ਵੀ ਤਾਂਤੀਆ ਨੇ ਆਪਣਾ ਝੰਡਾ ਉੱਚਾ ਰਖਿਆ। ਫਿਰ ਤਾਂਤੀਆ ਨੌਂ ਮਹੀਨੇ ਤੱਕ ਗਾਇਬ ਰਹੇ। ਅੱਧੀ ਦਰਜਨ ਤੋਂ ਵੀ ਜ਼ਿਆਦਾ ਬਰਤਾਨਵੀ ਕਮਾਂਡਰ ਉਹਨਾਂ ਨੂੰ ਲੱਭਦੇ ਰਹੇ ਪਰ ਉਹ ਹਮੇਸ਼ਾਂ ਬਚਦੇ ਰਹੇ। ਆਖਿਰਕਾਰ ਸਰਕਾਰ ਨੇ ਉਹਨਾਂ ਨੂੰ ਮੱਕਾਰੀ ਅਤੇ ਧੋਖੇ ਨਾਲ ਗ੍ਰਿਫ਼ਤਾਰ ਕਰ ਲਿਆ।

ਇਸ ਮਹਾਨ ਦੇਸ਼-ਭਗਤ ਦੇ ਕਾਰਨਾਮੇ ਇਤਿਹਾਸ ਦੇ ਪੰਨਿਆਂ ਵਿਚ ਮਿਲਦੇ ਹਨ। ਉਸ ਦੀਆਂ ਬਹਾਦਰੀ ਦੀਆਂ ਕਹਾਣੀਆਂ ਮਨਮੋਹਕ ਅਤੇ ਪ੍ਰੇਰਨਾਦਾਇਕ ਹਨ।

# 2. ਗੁੰਮਨਾਮੀ ਤੋਂ ਪ੍ਰਸਿੱਧੀ ਤੱਕ

**ਜ਼ਿੰਦਗੀ ਦੀ ਸ਼ੁਰੂਆਤ :**

ਤਾਂਤੀਆ ਤੋਪੇ ਦੀ ਸ਼ੁਰੂ ਦੀ ਜ਼ਿੰਦਗੀ ਬਾਰੇ ਜਿਆਦਾ ਕੁਝ ਨਹੀਂ ਕਿਹਾ ਜਾ ਸਕਦਾ। ਪਰ ਫਿਰ ਵੀ 1862 ਈਸਵੀ ਦੀ ਗ੍ਰਿਫ਼ਤਾਰੀ ਮਗਰੋਂ ਜੋ ਬਿਆਨ ਤਾਂਤੀਆ ਅਤੇ ਉਸ ਦੇ ਮਤਰੇਏ ਭਰਾ ਰਾਮਕ੍ਰਿਸ਼ਨ ਤੋਪੇ ਨੇ ਬੜੋਦਾ ਦੇ ਸਹਾਇਕ ਰੈਜ਼ੀਡੈਂਟ ਦੇ ਸਾਹਮਣੇ ਦਿਤੇ ਸਨ, ਉਹਨਾਂ ਤੋਂ ਥੋੜ੍ਹੀਆਂ ਜਿਹੀਆਂ ਗੱਲਾਂ ਦਾ ਪਤਾ ਚਲਦਾ ਹੈ।[1]

ਤਾਂਤੀਆ ਦਾ ਅਸਲੀ ਨਾਮ ਰਾਮਚੰਦਰ ਪਾਂਡੂਰੰਗ ਯੇਵਾਲੇਕਰ ਉਰਫ਼ 'ਤਾਂਤੀਆ' ਸੀ ਤੇ ਉਹਨਾਂ ਨੂੰ ਪਿਆਰ ਨਾਲ 'ਤੋਪੇ' ਕਿਹਾ ਜਾਂਦਾ ਸੀ ਤੇ ਇਹੀ ਨਾਂ ਉਹਨਾਂ ਦੇ ਨਾਂ ਦਾ ਹਿੱਸਾ ਬਣ ਗਿਆ। ਉਹਨਾਂ ਦਾ ਖ਼ਾਨਦਾਨ ਪਟੋਦਾ ਜ਼ਿਲੇ ਦੇ ਇਕ ਛੋਟੇ ਜਿਹੇ ਪਿੰਡ (ਨਾਸਿਕ ਦੇ ਨੇੜੇ) ਯੇਵਾਲੀ ਵਿਚ ਸੀ, ਜਿਸ ਦਾ ਨਾਂ ਬਾਅਦ ਵਿਚ 'ਯੇਵਾਲਕਰ' ਪੈ ਗਿਆ। ਤਾਂਤੀਆ ਤੋਪੇ ਨੇ 1859 ਈਸਵੀ ਵਿਚ ਆਪਣੇ ਇਕ ਬਿਆਨ ਵਿਚ ਆਪਣੀ ਉਮਰ 45 ਸਾਲ ਦਸੀ ਹੈ ਤੇ ਇਸ ਅਨੁਸਾਰ ਉਹਨਾਂ ਦਾ ਜਨਮ 1813/1814 ਈਸਵੀ ਦਾ ਮੰਨਿਆ ਜਾਂਦਾ ਹੈ। ਉਹਨਾਂ ਦੇ ਪਿਤਾ ਦੇਸ਼ਾਸਥ ਬ੍ਰਾਹਮਣ ਸਨ ਅਤੇ ਖ਼ਾਨਦਾਨ ਦੀ ਰੀਤ ਅਨੁਸਾਰ ਪੜ੍ਹੇ ਲਿਖੇ ਸਨ। ਉਹ ਆਪਣੇ ਇਕ ਬਹਾਦਰ ਦਰਬਾਰੀ ਤਰੀਮਬਾਕਜੀ ਡੈਂਗਾਲੇ ਦੀ ਸਹਾਇਤਾ ਨਾਲ ਨੌਕਰੀ ਲਈ ਪੂਨਾ ਪੁੱਜੇ, ਜੋ ਉਸ ਵੇਲੇ ਪੇਸ਼ਵਾ ਦੀ ਰਾਜਧਾਨੀ ਸੀ। ਡੈਂਗਾਲੇ ਨੇ ਹੀ ਪੇਸ਼ਵਾ ਬਾਜੀਰਾਓ II ਨਾਲ ਉਹਨਾਂ ਦੀ ਜਾਣ ਪਛਾਣ ਕਰਾਈ। ਪੇਸ਼ਵਾ ਨੇ ਉਹਨਾਂ ਨੂੰ ਮਹਿਲ ਦੇ ਪੁਜਾਰੀ ਦੀ ਹੈਸੀਅਤ ਵਿਚ ਨੌਕਰ ਰਖ ਲਿਆ। ਉਹ ਆਪਣੀ ਇਮਾਨਦਾਰੀ ਦੇ ਬਲ 'ਤੇ ਤਰੱਕੀ ਕਰਦੇ ਹੋਏ ਪੇਸ਼ਵਾ ਦੇ ਧਾਰਮਿਕ ਅਤੇ

---

1. "ਸੋਰਸ ਮੈਟੀਰੀਅਲ ਫਾਰ ਦੀ ਹਿਸਟਰੀ ਆਫ਼ ਦੀ ਫਰੀਡਮ ਮੂਵਮੈਂਟ ਇਨ ਇੰਡੀਆ", ਗੌਰਮਿੰਟ ਆਫ਼ ਬੌਂਬੇ, ਭਾਗ 1, ਪੰਨਾ 235.

ਘਰੇਲੂ ਇੰਚਾਰਜ ਬਣ ਗਏ ।

ਤਾਂਤੀਆ ਦੀ ਉਮਰ ਹਾਲੇ ਕੋਈ ਚਾਰ ਕੁ ਸਾਲ ਦੀ ਹੀ ਹੋਵੇਗੀ ਕਿ 1818 ਈਸਵੀ ਵਿਚ ਬੀਸਾਈਨ ਦੀ ਲੜਾਈ ਵਿਚ ਪੇਸ਼ਵਾ ਨੂੰ ਅੰਗ੍ਰੇਜ਼ਾਂ ਕੋਲੋਂ ਹਾਰ ਹੋਈ ਤੇ ਰਾਜ ਉਹਨਾਂ ਹੱਥੋਂ ਖੁੱਸ ਗਿਆ । ਅੰਗ੍ਰੇਜ਼ਾਂ ਨੇ ਉਹਨਾਂ ਦੀ ਅੱਠ ਲੱਖ ਰੁਪਏ ਪੈਨਸ਼ਨ ਲਗਾ ਕੇ, ਰਾਜਧਾਨੀ ਤੋਂ ਬਹੁਤ ਦੂਰ, ਕਾਨਪੁਰ ਤੋਂ 12 ਮੀਲ ਦੇ ਫ਼ਾਸਲੇ ਤੇ ਗੰਗਾ ਦੇ ਕਿਨਾਰੇ ਇਕ ਛੋਟੇ ਜਿਹੇ ਖ਼ੂਬਸੂਰਤ ਕਸਬੇ 'ਬੇਦਰ' ਭੇਜ ਦਿਤਾ ਤਾਂ ਜੋ ਉਹ ਆਪਣੇ ਹਾਰੇ ਹੋਏ ਰਾਜ ਨੂੰ ਦੁਬਾਰਾ ਹਾਸਿਲ ਕਰਨ ਲਈ ਕਦਮ ਨਾ ਚੁੱਕ ਸਕਣ । ਬਾਜੀਰਾਓ ਨੇ ਉਥੇ ਇਕ ਛੋਟਾ ਜਿਹਾ ਖ਼ੂਬਸੂਰਤ ਮਹਿਲ ਬਣਵਾਇਆ ਅਤੇ ਜ਼ਿਆਦਾ ਸਮਾਂ ਪੂਜਾ-ਪਾਠ ਵਿਚ ਬਿਤਾਉਣ ਲਗ ਪਏ । ਤਾਤੀਆ ਦਾ ਪਰਿਵਾਰ ਵੀ ਪੇਸ਼ਵਾ ਕੋਲ ਇਥੇ ਹੀ ਆ ਗਿਆ ।

**ਬਚਪਨ ਦੇ ਸਾਥੀ :**

ਤਾਂਤੀਆ ਬਹਾਦਰ ਅਤੇ ਹਿੰਮਤੀ ਨੌਜਵਾਨ ਸਨ । ਉਹਨਾਂ ਨੇ ਆਪਣੀ ਉਮਰ ਦਾ ਜ਼ਿਆਦਾ ਸਮਾਂ ਬਾਜੀਰਾਓ ਦੇ ਗੋਦ ਲਏ ਪੁੱਤਰ ਨਾਨਾ ਸਾਹਿਬ, ਬਾਲਾ ਸਾਹਿਬ, ਬਾਬਾ ਭੱਟ ਨਾਲ ਬਿਤਾਇਆ । ਇਹ ਕਿਹਾ ਜਾਂਦਾ ਹੈ ਕਿ ਨਾਨਾ ਸਾਹਿਬ ਅਤੇ ਉਸ ਦੇ ਭਰਾ, ਰਾਣੀ ਝਾਂਸੀ ਅਤੇ ਤਾਤੀਆ ਤੋਪੇ, ਜੋ ਬਾਅਦ ਵਿਚ ਬਗਾਵਤ ਕਰਨ ਵਾਲਿਆਂ 'ਚੋਂ ਪ੍ਰਮੁੱਖ ਰੂਪ ਵਿਚ ਉੱਭਰ ਕੇ ਸਾਹਮਣੇ ਆਏ ਸਨ ? ਬਚਪਨ ਵਿਚ ਜੰਗੀ-ਖੇਡਾਂ ਖੇਡਿਆ ਕਰਦੇ ਸਨ ਅਤੇ ਮਰਹੱਠਿਆਂ ਦੀਆਂ ਬਹਾਦਰੀ ਦੀਆ ਕਹਾਣੀਆਂ ਪੜ੍ਹਿਆ ਕਰਦੇ ਸਨ । ਇਹਨਾਂ ਹੀ ਕਹਾਣੀਆਂ ਤੋਂ ਉਹਨਾ ਨੂੰ ਬਗਾਵਤ ਕਰਨ ਦੀ ਪ੍ਰੇਰਣਾ ਮਿਲੀ ਸੀ । ਕਈ ਇਤਿਹਾਸਕਾਰ ਇਸ ਗੱਲ ਨੂੰ 'ਅਪ੍ਰਮਾਣਿਕ' ਮੰਨਦੇ ਹਨ[1] ਪਰ ਇਸ ਸੱਚਾਈ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪੇਸ਼ਵਾ ਦੇ ਖ਼ਾਨਦਾਨ ਨਾਲ ਉਹਨਾਂ ਸਾਰਿਆਂ ਦਾ ਬਹੁਤ ਨੇੜੇ ਦਾ ਰਿਸ਼ਤਾ ਸੀ । ਉਮਰ ਅਤੇ ਹੈਸੀਅਤ ਦੇ ਫ਼ਰਕ ਦੇ ਬਾਵਜੂਦ ਉਹ ਇਕ ਦੂਜੇ ਨੂੰ ਮਿਲਦੇ ਰਹਿੰਦੇ ਸਨ ਪਰ ਆਪਣੇ ਹਾਰੇ ਹੋਏ ਰਾਜਪਾਟ ਦੀ ਯਾਦ ਉਹਨਾਂ ਦੇ ਦਿਲਾਂ ਵਿਚੋਂ ਹਾਲੇ ਨਹੀਂ ਸੀ ਗਈ । ਨਾਨਾ ਸਾਹਿਬ ਅਤੇ ਉਸ ਦੇ ਭਰਾਵਾਂ ਦੇ ਦਿਲਾਂ ਵਿਚ ਹਾਰੇ ਹੋਏ ਰਾਜਪਾਟ ਨੂੰ ਦੁਬਾਰਾ ਹਾਸਿਲ ਕਰਨ ਅਤੇ ਅੰਗ੍ਰੇਜ਼ਾਂ ਤੋਂ ਬਦਲਾ ਲੈਣ ਦੀ ਭਾਵਨਾ ਜ਼ਰੂਰ ਉੱਸਲਵਟੇ ਲੈਂਦੀ ਹੋਵੇਗੀ ।

ਤਾਂਤੀਆ ਨੂੰ ਜੰਗੀ-ਸਿਖਿਆ ਤਾਂ ਦਿਤੀ ਗਈ ਸੀ ਪਰ ਜੰਗੀ ਤਜ਼ਰਬਾ ਉਸ ਨੂੰ ਬਿਲਕੁਲ ਵੀ ਨਹੀਂ ਸੀ । ਉਸ ਵੇਲੇ ਦੀ ਰੀਤ ਅਨੁਸਾਰ ਪੇਸ਼ਵਾ ਨੇ ਆਪਣੇ ਪੁੱਤਰਾਂ ਦੇ ਨਾਲ ਤਾਂਤੀਆ ਨੂੰ ਵੀ ਫ਼ੌਜੀ ਸਿਖਿਆ ਦਿਲਵਾਈ ਪਰ ਸਿਰਫ਼ ਨੇਜ਼ੇਬਾਜ਼ੀ ਅਤੇ ਨਿਸ਼ਾਨੇਬਾਜ਼ੀ ਦੀ ਸਿਖਿਆ ਹੀ ਉਸ ਜੰਗ ਲਈ ਕਾਫ਼ੀ ਨਹੀਂ ਸੀ । ਇਉਂ ਜਾਪਦਾ ਹੈ ਕਿ ਮਰਹੱਠਿਆਂ ਵਰਗੀ ਗੁਰੀਲਾ ਜੰਗ ਕਰਨ ਦੀ ਸਿਖਿਆ ਉਹਨਾਂ ਨੂੰ

1. ਡਾਕਟਰ ਸੁਰਿੰਦਰ ਨਾਥ ਸੇਨ; 'ਏਟੀਂਥ ਫਿਫਟੀ—ਸੈਵਨ', ਪੰਨਾ 220.

ਕੁਦਰਤੀ ਹੀ ਮਿਲੀ ਸੀ ।[1] ਇਸ ਦਾ ਸਬੂਤ ਉਹਨਾਂ ਦਾ ਅੰਗਰੇਜ਼ ਜਰਨੈਲਾਂ ਹੱਥੋਂ ਗ੍ਰਿਫ਼ਤਾਰ ਹੋਣੋਂ ਬਚਦੇ ਰਹਿਣ ਦੀਆਂ ਘਟਨਾਵਾਂ ਵਿਚ ਵੇਖਿਆ ਜਾ ਸਕਦਾ ਹੈ ।

ਰਾਮਕ੍ਰਿਸ਼ਨ ਤੋਪੇ ਦੇ ਬਿਆਨ ਅਨੁਸਾਰ ਤਾਂਤੀਆ ਆਪਣੇ ਬਾਰਾਂ ਭੈਣਾਂ-ਭਰਾਵਾਂ ਵਿਚੋਂ ਦੂਜੇ ਨੰਬਰ ਤੇ ਸਨ । ਤਾਂਤੀਆ ਦੇ ਸਤ ਭਰਾ ਸਨ, ਜਿਹਨਾਂ ਵਿਚ ਇਕ ਸੱਕਾ ਅਤੇ ਛੇ ਮਤਰੇਏ ਭਰਾ ਅਤੇ ਚਾਰ ਭੈਣਾਂ ਸਨ । ਇਹਨਾਂ ਦਾ ਸਮੂਹਕ ਪਰਿਵਾਰ ਸੀ ਪਰ ਤਾਤੀਆ ਆਪਣੀ ਪਤਨੀ ਅਤੇ ਪੁੱਤਰ ਨਾਲ ਪਰਿਵਾਰ ਤੋਂ ਵੱਖ ਰਹਿੰਦੇ ਸਨ ।

## ਇਕ ਮਹਾਨ ਸ਼ਖ਼ਸੀਅਤ :

ਤਾਂਤੀਆ ਜ਼ਿਆਦਾ ਖ਼ੂਬਸੂਰਤ ਤਾਂ ਨਹੀਂ ਸਨ ਪਰ ਇਕ ਵੱਖਰੀ ਸਖ਼ਸੀਅਤ ਦੇ ਮਾਲਕ ਜ਼ਰੂਰ ਸਨ । ਜਾਨ ਲੈਂਗ, ਜਿਸ ਨੇ ਉਹਨਾਂ ਨੂੰ 'ਬੇਦਰ' ਵਿਚ ਵੇਖਿਆ ਸੀ, ਉਹਨਾ ਦੀ ਸ਼ਕਲ-ਸੂਰਤ ਤੋਂ ਜ਼ਰਾ ਵੀ ਪ੍ਰਭਾਵਿਤ ਨਹੀਂ ਹੋਏ ਸਨ । ਤਾਂਤੀਆ ਬਾਰੇ ਉਹ ਦਸਦੇ ਹਨ, "ਉਹਨਾਂ ਦਾ ਕੱਦ ਦਰਮਿਆਨਾ ਸੀ ਤਕਰੀਬਨ ਪੰਜ ਫੁੱਟ ਅੱਠ ਇੰਚ । ਜਿਸਮ ਇਕਹਿਰਾ ਅਤੇ ਤੀਰ ਵਾਂਗ ਸਿੱਧਾ ਸੀ । ਉਹ ਦੇਖਣ ਨੂੰ ਜ਼ਿਆਦਾ ਸੋਹਣੇ ਨਹੀਂ ਸਨ ਲਗਦੇ । ਉਹਨਾਂ ਦਾ ਮੱਥਾ ਤੰਗ, ਨੱਕ ਚਪਟੀ ਅਤੇ ਨਥੂਨਿਆਂ ਲਾਗਿਓਂ ਫੈਲੀ ਹੋਈ ਦੰਦ ਛਿਦਰੇ ਅਤੇ ਬੇਢੰਗੇ ਸਨ । ਏਸ਼ੀਆ ਦੇ ਲੋਕਾਂ ਵਾਂਗ ਉਹਨਾਂ ਦੀਆਂ ਅੱਖਾਂ ਵਿਚੋਂ ਚਤੁਰਾਈ ਜ਼ਾਹਿਰ ਹੁੰਦੀ ਸੀ । ਉਹਨਾਂ ਵਿਚ ਮੈਨੂੰ ਕੋਈ ਖਾਸ ਯੋਗਤਾ ਨਜ਼ਰ ਨਹੀਂ ਸੀ ਆਈ ।"[2]

'ਬੰਬਈ ਟਾਈਮਜ਼' ਦੇ ਪ੍ਰਤੀਨਿਧੀ, ਜੋ ਤਾਂਤੀਆ ਦੀ ਗ੍ਰਿਫ਼ਤਾਰੀ ਮਗਰੋਂ ਉਹਨਾਂ ਨੂੰ ਮਿਲੇ ਸਨ, ਅਖ਼ਬਾਰ ਦੇ 18 ਅਪ੍ਰੈਲ 1859 ਦੇ ਅੰਕ ਵਿਚ ਲਿਖਦੇ ਹਨ ਕਿ ਤਾਂਤੀਆ "ਨਾ ਜ਼ਿਆਦਾ ਖ਼ੂਬਸੂਰਤ ਹਨ ਅਤੇ ਨਾ ਹੀ ਬਦਸੂਰਤ ਪਰ ਉਹ ਬਹੁਤ ਸਮਝਦਾਰ ਅਤੇ ਹੁਸਿਆਰ ਇਨਸਾਨ ਹਨ । ਉਹ ਸੁਭਾਅ ਪੱਖੋਂ ਬਹੁਤ ਹੀ ਸ਼ਾਂਤ ਹਨ......ਉਹਨਾਂ ਦੀ ਸਿਹਤ ਵਧੀਆ ਅਤੇ ਕੱਦ ਦਰਮਿਆਨਾ ਹੈ ।"

ਤਾਂਤੀਆ ਦੀ ਸ਼ਖ਼ਸੀਅਤ ਬਾਰੇ ਜੋ ਦੂਜੇ ਬਿਆਨ ਸਾਡੇ ਤੱਕ ਪੁੱਜਦੇ ਹਨ, ਉਹਨਾਂ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਤਾਂਤੀਆ ਦੀਆਂ ਭਵਾਂ ਬਰੀਕ ਅਤੇ ਤਿੱਖੀਆਂ ਸਨ । ਗਲ੍ਹਾਂ ਦੀਆਂ ਹੱਡੀਆਂ ਉਭਰੀਆਂ ਹੋਈਆਂ ਸਨ, ਜਬਾੜੇ ਚੌੜੇ ਅਤੇ ਮਜਬੂਤ ਸਨ, ਜੋ ਉਹਨਾਂ ਦੇ ਮਜਬੂਤ ਇਰਾਦਿਆਂ ਦਾ ਪਤਾ ਦਿੰਦੇ ਸਨ । ਉਹਨਾਂ ਦੇ ਵਾਲ ਲੰਬੇ ਅਤੇ ਮੁੱਛਾਂ ਸੰਘਣੀਆਂ ਸਨ । ਉਹ ਮਰਾਠੀ, ਉਰਦੂ ਅਤੇ ਗੁਜਰਾਤੀ ਭਾਸ਼ਾਵਾਂ ਚੰਗੀ ਤਰ੍ਹਾਂ ਜਾਣਦੇ ਸਨ ਅਤੇ ਇਹਨਾਂ ਸਾਰੀਆਂ ਭਾਸ਼ਾਵਾਂ ਨੂੰ ਉਹ ਰਵਾਨੀ ਨਾਲ ਬੋਲ ਵੀ ਸਕਦੇ ਸਨ । ਅੰਗ੍ਰੇਜ਼ੀ ਉਹਨਾਂ ਨੂੰ ਸਿਰਫ ਏਨੀ ਹੀ

---

1. ਉਹੀ; ਪੰਨਾ 231.
2. ਜੇ. ਲੈਂਗ; "ਵਾਂਡ ਰਿੰਗਜ਼ ਇਨ ਇੰਡੀਆ ਐਂਡ ਅਦਰ ਸਕੈਚਿਜ਼ ਆਫ਼ ਲਾਈਫ਼ ਇਨ ਹਿੰਦੁਸਤਾਨ"; ਪੰਨਾ 410-11.

ਆਉਂਦੀ ਸੀ ਕਿ ਉਹ ਇਸ ਵਿਚ ਸਿਰਫ਼ ਦਸਖ਼ਤ ਹੀ ਕਰ ਸਕਦੇ ਸਨ। ਉਹ ਰੁੱਕ-ਰੁੱਕ ਕੇ ਨਪੇ-ਤੁਲੇ ਅੰਦਾਜ਼ ਵਿਚ ਗੱਲਬਾਤ ਕਰਦੇ ਸਨ। ਉਹਨਾਂ ਦੀਆਂ ਗੱਲਾਂ ਵਿਚ ਅਸਰ ਹੁੰਦਾ ਸੀ ਅਤੇ ਉਹ ਆਪਣੀ ਬਹਿਸ ਸਦਕਾ ਸਾਹਮਣੇ ਵਾਲਿਆਂ ਨੂੰ ਮੋਹ ਲੈਂਦੇ ਸਨ। ਇਹ ਸੱਚ ਹੈ ਕਿ ਉਹਨਾ ਨੇ ਬਹੁਤ ਸਾਰੇ ਫ਼ੌਜੀਆਂ ਨੂੰ ਬਹਿਸ ਸਦਕਾ ਆਪਣੇ ਨਾਲ ਮਿਲਾ ਵੀ ਲਿਆ ਸੀ। ਇਹੀ ਗੱਲ ਹੀ ਉਹਨਾਂ ਦੀ ਜਾਦੂ-ਬਿਆਨੀ ਦਾ ਸਬੂਤ ਮੰਨੀ ਜਾ ਸਕਦੀ ਹੈ।

## ਬੇਚੈਨ ਰੂਹ :

ਤਾਂਤੀਆ ਦੀਆਂ ਖ਼ਾਹਿਸ਼ਾਂ ਨੂੰ ਪੂਰਾ ਕਰਨ ਲਈ ਅਤੇ ਆਪਣੀ ਸ਼ਖਸੀਅਤ ਦਾ ਇਜ਼ਹਾਰ ਕਰਨ ਲਈ 'ਬੇਦਰ' ਬਹੁਤ ਤੰਗ ਜਗ੍ਹਾ ਸੀ। ਉਹ ਉਥੇ ਬੇਚੈਨੀ ਜਿਹੀ ਮਹਿਸੂਸ ਕਰਦੇ ਸਨ। ਇਸੇ ਕਰਕੇ ਉਹਨਾਂ ਨੇ ਕਾਨਪੁਰ ਜਾ ਕੇ ਈਸਟ ਇੰਡੀਆ ਕੰਪਨੀ ਵਿਚ ਨੌਕਰੀ ਕਰ ਲਈ। ਪਰ ਉਥੇ ਵੀ ਉਹਨਾਂ ਨੂੰ ਨਿਰਾਸ਼ਾ ਹੋਈ ਅਤੇ ਉਹ ਛੇਤੀ ਹੀ 'ਬੇਦਰ' ਵਾਪਸ ਪਰਤ ਆਏ। ਕੁਝ ਚਿਰ ਉਹਨਾਂ ਨੇ ਰੁਪਿਆ ਸੂਦ ਚੁੱਕ ਕੇ ਕੰਮ ਵੀ ਸ਼ੁਰੂ ਕੀਤਾ ਪਰ ਇਹ ਕੰਮ ਵੀ ਉਹਨਾਂ ਨੂੰ ਰਾਸ ਨਾ ਆਇਆ। ਤਾਂਤੀਆ ਦੇ ਪਿਤਾ ਪੇਸ਼ਵਾ ਦੇ ਘਰੇਲੂ ਮਹਿਕਮੇ ਵਿਚ ਇੰਚਾਰਜ ਰਹਿ ਚੁੱਕੇ ਸਨ ਇਸ ਲਈ ਤਾਂਤੀਆ ਨੂੰ ਇਸ ਮਹਿਕਮੇ ਵਿਚ ਮੁਨਸ਼ੀ ਦੀ ਜਗ੍ਹਾ ਆਸਾਨੀ ਨਾਲ ਮਿਲ ਗਈ। ਪਰ ਉਹ ਇਸ ਤੋਂ ਵੀ ਸੰਤੁਸ਼ਟ ਨਾ ਹੋਏ।

ਉਹਨਾਂ ਦਾ ਨਾਮ ਤੋਪੇ ਕਿੰਝ ਪਿਆ, ਇਸ ਪਿੱਛੇ ਇਕ ਘਟਨਾ ਦਸੀ ਜਾਂਦੀ ਹੈ। ਪੇਸ਼ਵਾ ਨੇ ਆਪਣੇ ਨੌਜਵਾਨ ਮੁਨਸ਼ੀ ਤਾਂਤੀਆ ਦਾ ਕੰਮ ਅਤੇ ਚਰਿੱਤਰ ਦੇਖਦੇ ਹੋਏ ਇਕ ਖਾਸ ਦਰਬਾਰ ਲਗਾਇਆ (ਤਾਂਤੀਆ ਨੇ ਪੇਸ਼ਵਾ ਦੇ ਇਕ ਮੁਲਾਜ਼ਿਮ ਦੀਆਂ ਚਤੁਰਾਈਆਂ ਨੂੰ ਪੇਸ਼ਵਾ ਦੇ ਸਾਹਮਣੇ ਪੇਸ਼ ਕੀਤਾ ਸੀ) ਤਾਂਤੀਆ ਨੂੰ ਦਰਬਾਰ ਵਿਚ ਬਹੁਤ ਸੁਹਣੀ ਟੋਪੀ ਪਹਿਨਾਈ ਗਈ, ਜਿਸ ਵਿਚ ਨੌਂ ਹੀਰੇ ਜੜੇ ਹੋਏ ਸਨ। ਜਿਸ ਵੇਲੇ ਟੋਪੀ ਪਹਿਨਾਈ ਜਾ ਰਹੀ ਸੀ, ਮੌਜੂਦ ਦਰਬਾਰੀ 'ਤਾਂਤੀਆ ਟੋਪੀ' ਦਾ ਨਾਰ੍ਹਾ ਲਗਾ ਕੇ ਖੁਸ਼ੀ ਦਾ ਪ੍ਰਗਟਾਵਾ ਕਰ ਰਹੇ ਸਨ।

1851 ਵਿਚ ਪੇਸ਼ਵਾ ਦੀ ਮੌਤ ਮਗਰੋਂ ਜਦ ਨਾਨਾ ਸਾਹਿਬ 'ਬੇਦਰ' ਦੇ ਰਾਜਾ ਬਣੇ ਤਾਂ ਉਸ ਨੇ ਤਾਂਤੀਆ ਨੂੰ ਆਪਣੇ ਮੁਨਸ਼ੀਆ ਦਾ ਇੰਚਾਰਜ ਬਣਾ ਦਿਤਾ। ਦੋਹਾਂ ਦੇ ਮਿਲਦੇ-ਜੁਲਦੇ ਖਿਆਲਾਂ ਨੇ ਉਹਨਾਂ ਨੂੰ ਇਕ ਦੂਜੇ ਦੇ ਬਹੁਤ ਨੇੜੇ ਕਰ ਦਿਤਾ ਤੇ ਛੇਤੀ ਹੀ ਉਹ ਨਾਨਾ ਦੇ ਮੁਸਾਹਿਬ (ਸਾਥੀ) ਵਜੋਂ ਜਾਣੇ ਜਾਣ ਲਗੇ। ਉਸ ਵੇਲੇ ਕਿਸ ਨੂੰ ਪਤਾ ਸੀ ਕਿ ਕੁਦਰਤ ਨੇ ਉਸ ਮਾਮੂਲੀ ਸ਼ਕਲ-ਸੂਰਤ ਵਾਲੇ ਇਨਸਾਨ ਨੂੰ ਆਉਣ ਵਾਲੇ ਤਬਦੀਲੀਆਂ ਦੇ ਦੌਰ ਵਿਚ ਇਕ ਐਸੀ ਭੂਮਿਕਾ ਪੇਸ਼ ਕਰਨ ਲਈ ਚੁਣਨਾ ਸੀ, ਜਿਸ ਨੇ ਬਰਤਾਨਵੀ ਰਾਜ ਦੀਆਂ ਨੀਹਾਂ ਹਿਲਾ ਦੇਣੀਆਂ ਸਨ। ਜਿਸ ਦਾ ਨਾ ਭਾਰਤ ਦੇ ਇਤਿਹਾਸ ਦੇ ਪੰਨਿਆਂ ਤੇ ਹਮੇਸ਼ਾਂ ਲਈ ਉੱਕਰ ਜਾਣਾ ਸੀ।

# 3. ਅਫ਼ਰਾ ਤਫ਼ਰੀ ਦਾ ਸਮਾਂ

ਜਿਸ ਵੇਲੇ ਤਾਂਤੀਆ ਮੈਦਾਨ ਵਿਚ ਉਤਰਿਆ, ਤਕਰੀਬਨ ਸਾਰੇ ਉੱਤਰ ਭਾਰਤ ਵਿਚ ਅਫਰਾ-ਤਫ਼ਰੀ ਫੈਲੀ ਹੋਈ ਸੀ। ਮੇਰਠ, ਦਿੱਲੀ ਅਤੇ ਯੂ. ਪੀ. ਦੀਆਂ ਵੱਖ-ਵੱਖ ਥਾਵਾਂ ਤੇ ਸਿਪਾਹੀਆਂ ਦੀ ਬਗਾਵਤ ਫੁੱਟ ਪਈ ਸੀ। ਜਨਤਾ ਦੇ ਵਿਦ੍ਰੋਹ ਦਾ ਸਮਰਥਨ ਵੀ ਸਿਪਾਹੀਆਂ ਨੇ ਕੀਤਾ। ਵਿਦੇਸ਼ੀ "ਫਿਰੰਗੀ" ਜੋ ਹਿੰਦੁਸਤਾਨ ਵਪਾਰ ਕਰਨ ਆਏ ਸਨ ਤੇ ਹੁਣ ਮਾਲਿਕ ਬਣੇ ਬੈਠੇ ਸਨ, ਇਹਨਾਂ ਨੂੰ ਆਪਣੇ ਦੇਸ਼ ਵਿਚੋਂ ਕੱਢਣ ਲਈ ਸਾਰੇ ਭਾਰਤੀ ਇਕ ਮੁੱਠ ਹੋਏ ਪਏ ਸਨ।

**ਕੰਪਨੀ ਬਹਾਦਰ :**

ਇਹ ਬੜੀ ਹੈਰਾਨੀ ਦੀ ਗੱਲ ਸੀ ਕਿ ਈਸਟ ਇੰਡੀਆ ਕੰਪਨੀ, ਜਿਸ ਨੂੰ ਆਮ ਤੌਰ ਤੇ "ਕੰਪਨੀ ਬਹਾਦਰ" ਕਿਹਾ ਜਾਂਦਾ ਸੀ, ਇਸ ਆਉਣ ਵਾਲੇ ਸਮੇਂ ਤੋਂ ਬੇਖਬਰ ਸੀ। ਇਸ ਆਉਣ ਵਾਲੀ ਨ੍ਹੇਰੀ ਦੀ ਥੋੜ੍ਹੀ ਜਿਹੀ ਗਰਜ ਉਸ ਸਾਲ ਜਨਵਰੀ ਦੇ ਲਾਗੇ ਜਿਹੇ ਸੁਣਾਈ ਦਿਤੀ ਸੀ ਪਰ ਕਿਸੇ ਨੇ ਵੀ ਉਸ ਵਲ ਬਹੁਤਾ ਧਿਆਨ ਨਹੀਂ ਸੀ ਦਿਤਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸੈਨਾ ਵਿਚ ਅਸੰਤੋਸ਼ ਫੈਲਿਆ ਹੋਇਆ ਸੀ, ਇਹ ਅਸੰਤੋਸ਼ ਉਸ ਵੇਲੇ ਪ੍ਰਗਟ ਹੋਇਆ ਜਦ ਮੰਗਲ ਪਾਂਡੇ ਨਾਲ ਇਕ ਘਟਨਾ ਵਾਪਰੀ। ਅਜੀਬ-ਅਜੀਬ ਘਟਨਾਵਾਂ ਘਟੀਆ ਜਿਵੇਂ ਰਹੱਸਪੂਰਣ ਢੰਗ ਨਾਲ 'ਚਪਾਤੀਆਂ' ਦਾ ਵੰਡਿਆ ਜਾਣਾ, ਲਾਲ ਫੁੱਲਾਂ ਅਤੇ 'ਜੇਹਾਦ' ਬਾਰੇ ਐਲਾਨ ਕੀਤਾ ਜਾਣਾ ਅਤੇ ਇਸ ਬਾਰੇ ਮੈਟਰ ਦਾ ਵੰਡਿਆ ਜਾਣਾ ਅਤੇ ਦਿੱਲੀ, ਜ਼ਾਮਾਂ ਮਸਜਿਦ ਦੀਆਂ ਦੀਵਾਰਾਂ ਤੇ ਚਿਪਕਾਇਆ ਜਾਣਾ ਆਦਿ। ਇਹ ਅਫ਼ਵਾਹ ਵੀ ਫੈਲੀ ਹੋਈ ਸੀ ਕਿ "ਫਿਰੰਗੀਆਂ" ਨੂੰ ਹਿੰਦੁਸਤਾਨ ਤੋਂ ਬਾਹਰ ਕੱਢਣ ਲਈ ਈਰਾਨ ਅਤੇ ਰੂਸ ਦੀ ਫ਼ੌਜ ਆਉਣ ਵਾਲੀ ਹੈ। ਹਰ ਪਾਸੇ ਬੇਚੈਨੀ ਫੈਲੀ ਹੋਈ ਸੀ ਪਰ "ਕੰਪਨੀ ਬਹਾਦਰ" ਦੇ ਅਮਨ-ਚੈਨ ਵਿਚ ਕੋਈ ਕਮੀ ਨਹੀਂ ਸੀ ਆਈ।

ਇਸ ਦਾ ਕਾਰਨ ਇਹੋ ਹੀ ਸੀ ਕਿ ਉਹ ਹਿੰਦੁਸਤਾਨ ਵਿਚ ਚਾਰੋ ਪਾਸੇ ਫੈਲ ਚੁੱਕੇ ਸਨ। 1857 ਉਹਨਾਂ ਲਈ ਮਹਾਨ ਕਾਰਨਾਮਿਆਂ ਦਾ ਇਕ ਸੁਨਹਿਰਾ ਸਾਲ

ਸੀ। ਪਲਾਸੀ ਦੀ ਲੜਾਈ ਮਗਰੋਂ ਭਾਰਤ ਦਾ ਨਕਸ਼ਾ ਬਿਲਕੁਲ ਬਦਲ ਚੁਕਿਆ ਸੀ। ਫਰਾਂਸੀਸੀ (ਸਾਮਵਾਦੀ) ਪਿਛਾਂਹ ਹੱਟਣ ਤੇ ਮਜਬੂਰ ਹੋ ਗਏ ਸਨ। ਹੈਦਰਅਲੀ ਦੇ ਖਤਰਨਾਕ ਹਮਲਿਆਂ ਨੂੰ ਹਮੇਸ਼ਾਂ ਲਈ ਖਤਮ ਕਰ ਦਿਤਾ ਗਿਆ ਸੀ, ਅਫ਼ਗਾਨੀ ਹਾਰ ਚੁੱਕੇ ਸਨ। ਗੋਰਖਿਆਂ ਤੇ ਕਾਬੂ ਪਾਇਆ ਜਾ ਚੁਕਿਆ ਸੀ ਅਤੇ ਬ੍ਰਹਮਾ ਫ਼ਤਹਿ ਹੋ ਚੁਕਿਆ ਸੀ। ਹੁਣ ਦਿੱਲੀ ਦਾ ਬਾਦਸ਼ਾਹ ਪੈਨਸ਼ਨ ਲੈਣ ਵਾਲਾ ਇਕ ਮਾਮੂਲੀ ਇਨਸਾਨ ਸੀ। ਮਰਾਠੇ, ਜੋ ਇਕ ਜ਼ਮਾਨੇ ਵਿਚ ਆਪਣੀ ਤੇਜ਼-ਰਫ਼ਤਾਰੀ ਅਤੇ ਫ਼ੌਜਾਂ ਦੇ ਬਲ ਤੇ ਦੇਸ਼ ਦੇ ਹਰ ਕੋਣੇ 'ਚ ਛਾਏ ਹੋਏ ਸਨ, ਹੁਣ ਹਾਰ ਚੁੱਕੇ ਸਨ। ਡਲਹੌਜੀ ਦੇ 'ਪਤਨ ਦੇ ਸਿਧਾਂਤ' ਕਾਰਨ ਬਹੁਤ ਸਾਰੀਆਂ ਛੋਟੀਆਂ-ਛੋਟੀਆਂ ਰਿਆਸਤਾਂ ਬ੍ਰਿਟਿਸ਼ ਰਾਜ ਦੇ ਕਬਜ਼ੇ ਵਿਚ ਆਉਂਦੀਆਂ ਜਾ ਰਹੀਆਂ ਸਨ। ਹਿੰਦੁਸਤਾਨ ਉਤੇ ਬਰਤਾਨਵੀ ਰਾਜ ਦੀ ਪਕੜ ਹਰ ਪਾਸਿਓਂ ਸਖਤ ਹੋ ਚੁੱਕੀ ਸੀ।

**ਬਗ਼ਾਵਤ ਦੇ ਕਾਰਨ :**

1857 ਦੀ ਬਗਾਵਤ ਦੇ ਕਾਰਨ ਹਰ ਕੋਈ ਜਾਣਦਾ ਹੈ। ਸਰ ਜਾਨ ਲਾਰੈਂਸ ਅਨੁਸਾਰ 'ਬਗ਼ਾਵਤ ਦਾ ਇਕ ਕਾਰਨ ਗਿਰੀਸ ਲਗੇ ਹੋਏ ਕਾਰਤੂਸ ਸਨ।' ਪਰ ਸਿਰਫ਼ ਗਿਰੀਸ ਲਗੇ ਕਾਰਤੂਸ ਏਨੀ ਜਬਰਦਸਤ ਅਗਨੀ ਕਾਂਡ ਦਾ ਕਾਰਨ ਨਹੀਂ ਸਨ ਹੋ ਸਕਦੇ। ਪਰ ਹਾਂ ! ਏਨਾ ਜ਼ਰੂਰ ਸੀ ਕਿ ਉਹਨਾਂ ਕਾਰਤੂਸਾਂ ਕਾਰਨ ਹਿੰਦੂ ਸਿਪਾਹੀਆਂ ਦੇ ਦਿਲਾਂ ਵਿਚ ਸ਼ੱਕ ਪੈਦਾ ਹੋ ਗਿਆ ਕਿ ਅੰਗਰੇਜ਼ ਉਹਨਾਂ ਨੂੰ ਈਸਾਈ ਬਣਾਉਣਾ ਚਾਹੁੰਦੇ ਹਨ। ਇਸ ਸ਼ੱਕ ਨੇ ਫ਼ੌਜਾਂ ਦੀ ਰਹੀ-ਸਹੀ ਸ਼ਕਤੀ ਨੂੰ ਵੀ ਖਤਮ ਕਰ ਦਿਤਾ। ਜੋ ਨਵੇਂ ਕਾਨੂੰਨ ਲਾਗੂ ਕੀਤੇ ਗਏ ਸਨ, ਉਹ ਵੀ ਬਗ਼ਾਵਤ ਲਈ ਕੋਈ ਘੱਟ ਜ਼ਿੰਮੇਵਾਰ ਨਹੀਂ ਸਨ, ਜਿਵੇਂ ਸਿਪਾਹੀ ਇਕ ਹੱਦ ਤੋਂ ਵੱਧ ਲੰਬੀ ਦਾੜ੍ਹੀ ਨਹੀਂ ਸਨ ਰਖ ਸਕਦੇ, ਉਹਨਾਂ ਨੂੰ ਹਿੰਦੁਸਤਾਨੀ ਪੱਗਾਂ ਦੀ ਜਗ੍ਹਾ ਚਮੜੇ ਦੇ ਬਣੇ ਹੋਏ ਟੋਪ ਇਸਤੇਮਾਲ ਕਰਨ ਦੀ ਹਿਦਾਇਤ ਦਿਤੀ ਗਈ ਸੀ। (ਵੈਲੂਰ ਵਿਚ ਇਸ ਟੋਪ ਦੇ ਕਾਰਨ ਹੀ, ਸੈਨਿਕ-ਵਿਦ੍ਰੋਹ ਭੜਕਿਆ ਸੀ) ਬ੍ਰਹਮਾ ਦੀ ਲੜਾਈ ਦੇ ਦੌਰਾਨ ਸਿਪਾਹੀਆਂ ਨੂੰ ਵੈਰੀ ਜਹਾਜ਼ ਵਿਚ ਸਫ਼ਰ ਕਰਨ ਲਈ ਮਜਬੂਰ ਕੀਤਾ ਗਿਆ, ਜੋ ਹਿੰਦੂ ਧਰਮ ਦੇ ਖਿਲਾਫ਼ ਸਮਝਿਆ ਜਾਂਦਾ ਸੀ। ਇਸ ਕਰਕੇ ਵੀ ਸਿਪਾਹੀਆਂ ਦੇ ਦਿਲਾਂ ਵਿਚ ਗੁੱਸਾ ਪੈਦਾ ਹੋ ਗਿਆ ਸੀ। ਇਸ ਤੋਂ ਇਲਾਵਾ ਉਹਨਾਂ ਦੇ ਧਰਮ ਦੇ ਤੌਰ-ਤਰੀਕਿਆਂ ਅਤੇ ਰਖ-ਰਖਾਓ ਆਦਿ ਨੂੰ ਗਲਤ ਸਮਝਣਾ ਵੀ ਵਿਦ੍ਰੋਹ ਦਾ ਬਹੁਤ ਵੱਡਾ ਕਾਰਨ ਕਿਹਾ ਜਾ ਸਕਦਾ ਹੈ। 'ਕੰਪਨੀ ਬਹਾਦਰ' ਦੀ ਸਰਕਾਰ ਨੇ ਫ਼ੌਜਾਂ ਦੀ ਇਸ ਬੇਚੈਨੀ ਵਲ ਕੋਈ ਗਹੁ ਨਾ ਕੀਤਾ।

ਸੱਚ ਤਾਂ ਇਹ ਹੈ ਕਿ ਇਹਨਾਂ ਕਾਰਨਾਂ ਕਰਕੇ ਕਈ ਸਾਲਾਂ ਤੋਂ ਸਮਾਜ ਦੇ ਹਰ ਖੇਤਰ ਵਿਚ ਅੰਗ੍ਰੇਜ਼ਾਂ ਵਿਰੁੱਧ ਗੁੱਸੇ ਅਤੇ ਵਿਦ੍ਰੋਹ ਦਾ ਅਹਿਸਾਸ ਹੌਲੀ-ਹੌਲੀ ਜ਼ੋਰ ਪਕੜਦਾ ਜਾ ਰਿਹਾ ਸੀ। 1813 ਦੇ ਚਾਰਟਰ ਐਕਟ ਕਾਰਨ ਈਸਾਈ ਮਿਸ਼ਨਰੀਆਂ ਦੀਆਂ ਸਰਗਰਮੀਆਂ ਦਿਨੋ-ਦਿਨ ਵਧਦੀਆਂ ਜਾ ਰਹੀਆਂ ਸਨ। ਸਮਕਾਲੀ ਲੇਖਕ ਅਨੁਸਾਰ "ਈਸਾਈ ਮਿਸ਼ਨਰੀਆਂ ਉਤੇ ਲਗੀਆਂ ਪਾਬੰਦੀਆਂ ਨੂੰ ਹਟਾ ਦ੍ਰਿਤਾ ਗਿਆ

ਸੀ । ਗਿਰਜਾ ਘਰ ਦੇ ਤਾਲੇ ਖੋਲ੍ਹ ਦਿਤੇ ਗਏ ਸਨ । ਧਰਮ ਦੀਆਂ ਕਿਤਾਬਾਂ ਦੀ ਛਪਾਈ ਅਤੇ ਧਰਮ ਪ੍ਰਚਾਰ ਦੀ ਆਗਿਆ ਦੇ ਦਿਤੀ ਗਈ ਸੀ । ਇਹ ਪਹਿਲਾ ਮੌਕਾ ਸੀ ਕਿ ਸਾਡੀ ਈਸਾਈ ਸਰਕਾਰ ਨੇ ਈਸਾਈਆਂ ਦੇ ਧਰਮ-ਪ੍ਰਚਾਰ ਦਾ ਵਿਦ੍ਰੋਹ ਕਰਨਾ ਬੰਦ ਕਰ ਦਿਤਾ ਸੀ ।"[1]

## ਵੱਖ-ਵੱਖ ਸੁਧਾਰ :

1813 ਦੇ ਚਾਰਟਰ ਐਕਟ ਦੇ ਅੰਤਰਗਤ ਵਿਲੀਅਮ ਬੈਂਟਿੰਕ ਦੀ ਸੁਧਾਰ ਨੀਤੀ ਨੂੰ ਲਾਗੂ ਕਰ ਦਿਤਾ ਗਿਆ । ਜਿਸ ਕਾਰਨ ਸਤੀ ਹੋਣ ਅਤੇ ਔਲਾਦ ਦੀ ਹੱਤਿਆ ਕਰਨ ਦੀ ਪ੍ਰਥਾ ਤੇ ਰੋਕ ਲਗਾ ਦਿਤੀ ਗਈ । 1850 ਦੇ ਐਕਟ ਨੰਬਰ XXI ਕਾਰਨ ਸਭ ਨੂੰ ਧਰਮ ਬਦਲਣ ਦਾ ਹੱਕ ਹਾਸਿਲ ਹੋ ਗਿਆ । ਇਹਨਾ ਸਾਰੇ ਕਾਨੂੰਨਾ ਦੇ ਲਾਗੂ ਹੋਣ ਤੇ ਜਨਤਾ ਦੇ ਦਿਲਾਂ ਵਿਚ ਇਹ ਸ਼ੱਕ ਪੈਦਾ ਹੋ ਗਿਆ ਕਿ ਇਹ ਸਾਰੀਆਂ ਗੱਲਾਂ ਉਹਨਾ ਦੇ ਧਰਮ ਵਿਚ ਗੜਬੜ ਪੈਦਾ ਕਰ ਰਹੀਆਂ ਹਨ ਅਤੇ ਸਰਕਾਰ ਵਲੋਂ ਸਮਾਜ ਵਿਚ ਅਸੰਤੋਸ ਫੈਲਾਇਆ ਜਾ ਰਿਹਾ ਹੈ । ਸਰਕਾਰ ਵਲੋਂ ਲਾਗੂ ਕੀਤੀ ਗਈ ਜਾਗੀਰਦਾਰਾਨਾ ਸੁਧਾਰ-ਨੀਤੀ ਨੇ ਸਮਾਜਿਕ ਜਾਗੀਰਦਾਰਾਨਾ ਪ੍ਰਥਾ ਨੂੰ ਬਿਲਕੁਲ ਖਤਮ ਕਰਕੇ ਰਖ ਦਿਤਾ । ਇਸ ਦਾ ਅਸਰ ਸਮਾਜ ਦੀਆਂ ਸਾਰੀਆਂ ਸੰਪ੍ਰਦਾਵਾਂ ਤੇ ਵੀ ਪਿਆ । ਡਲਹੌਜ਼ੀ ਦੇ 'ਪਤਨ ਦਾ ਸਿਧਾਂਤ' ਰਿਆਸਤਾਂ ਤੇ ਕਬਜ਼ਾ ਕਰਨ ਦਾ ਇਕ ਤਰੀਕਾ ਸੀ, ਜਿਸ ਕਾਰਨ ਸਥਿਤੀ ਵਿਚ ਬਹੁਤ ਵਿਗਾੜ ਪੈਦਾ ਹੋ ਗਿਆ ।

## ਬੇਇਤਬਾਰੀ :

ਜ਼ਿਆਦਾਤਰ ਹਿੰਦੁਸਤਾਨੀ ਰਾਜਾ-ਮਹਾਰਾਜਾ, ਜਿਹਨਾਂ ਨੇ ਬਗ਼ਾਵਤ ਵਿਚ ਸਰਗਰਮ ਹਿੱਸਾ ਲਿਆ ਸੀ, ਅੰਗ੍ਰੇਜ਼ਾਂ ਨਾਲ ਨਾਰਾਜ਼ ਸਨ । ਮੁਗਲ ਬਾਦਸ਼ਾਹ ਬਹਾਦਰ ਸਾਹ ਦੀ ਨਰਾਜਗੀ ਦਾ ਕਾਰਨ ਇਹ ਸੀ ਕਿ ਅੰਗ੍ਰੇਜ਼ਾਂ ਨੇ ਉਹਨਾ ਦੇ ਦਾਦੇ ਸ਼ਾਹ ਆਲਮ ਨਾਲ ਕੀਤੇ ਵਾਅਦੇ ਪੂਰੇ ਨਹੀਂ ਸਨ ਕੀਤੇ । ਬਾਦਸ਼ਾਹ ਜੋ ਦੇਸ਼ ਦਾ ਅਸਲ ਮੁਖਤਿਆਰ ਸੀ, ਇਕ ਮਾਮੂਲੀ ਪੈਨਸ਼ਨਰ ਬਣ ਕੇ ਰਹਿ ਗਿਆ ਸੀ । ਰਾਣੀ ਲਕਸ਼ਮੀ ਬਾਈ ਨੂੰ ਝਾਂਸੀ ਦੇ ਰਾਜ ਤੋਂ ਇਸ ਕਰਕੇ ਵੱਖ ਕਰ ਦਿਤਾ ਗਿਆ ਸੀ ਕਿਉਂਕਿ ਸਰਕਾਰ ਨੇ ਉਸ ਦੇ ਗੋਦ ਲਏ ਬੱਚੇ ਨੂੰ ਉਸ ਦੇ ਰਾਜ ਦਾ ਵਾਰਿਸ ਮੰਨਣ ਤੋਂ ਇਨਕਾਰ ਕਰ ਦਿਤਾ ਸੀ । ਨਾਨਾ ਸਾਹਿਬ, ਜੋ ਪੇਸ਼ਵਾ ਦੇ ਅਸਲੀ ਵਾਰਿਸ ਅਤੇ ਗੱਦੀ ਦੇ ਮਾਲਿਕ ਸਨ, ਨੂੰ ਪਿਓ ਦੀ ਮਿਲਣ ਵਾਲੀ ਪੈਨਸ਼ਨ ਦਾ ਹੱਕ ਵੀ ਨਹੀਂ ਸੀ ਦਿਤਾ ਗਿਆ । ਸਤਾਰਾ, ਨਾਗਪੁਰ, ਸੰਬਲਪੁਰ ਅਤੇ ਹੋਰ ਛੋਟੀਆਂ-ਛੋਟੀਆਂ ਰਿਆਸਤਾਂ ਤੇ ਕਬਜਾ ਇਹਨਾਂ ਸਾਰਿਆਂ ਲਈ ਬੜੇ ਦੁੱਖ

1. ਰਸਿਲ. ਡਬਲਯੂ; ਮਾਈ ਇੰਡੀਅਨ ਮੁਟੀਨੀ ਡਾਇਰੀ; ਭੂਮਿਕਾ : ਮਿਕਾਇਲ ਐਡਵਾਰਡਜ਼; ਪੰਨਾ 21.

ਦਾ ਕਾਰਨ ਸੀ। ਅੰਗ੍ਰੇਜ਼ਾਂ ਦੀ ਇਨਸਾਫ਼-ਪਸੰਦੀ ਦੀਆਂ ਗੱਲਾਂ ਸੁਣ ਕੇ ਉਹਨਾਂ ਵਿਚੋਂ ਕਈਆਂ ਨੇ ਆਪਣਾ ਮੁਕੱਦਮਾ ਆਪਣੇ ਨੁਮਾਇੰਦਿਆਂ ਕੋਲ ਬ੍ਰਿਟਿਸ਼-ਜੱਜਾਂ ਕੋਲ ਭੇਜਿਆ ਪਰ ਉਥੇ ਵੀ ਉਹਨਾਂ ਨੂੰ ਇਨਸਾਫ਼ ਨਾ ਮਿਲਿਆ। ਅੱਵਧ ਦੇ ਕਬਜ਼ੇ ਮਗਰੋਂ ਬਰਤਾਨਵੀ ਸਰਕਾਰ ਦਾ ਰਿਹਾ-ਸਿਹਾ ਢੌਂਗ ਵੀ ਜਾਂਦਾ ਰਿਹਾ। ਮਿਲੇਸਨ ਨੇ ਠੀਕ ਲਿਖਿਆ ਹੈ "ਬਗ਼ਾਵਤ ਦਾ ਅਸਲ ਕਾਰਨ ਅੰਗ੍ਰੇਜ਼ੀ ਰਾਜ ਪ੍ਰਤੀ ਬੇਇਤਬਾਰੀ ਦਾ ਹੋਣਾ ਸੀ। ਸਿਪਾਹੀਆਂ ਨਾਲ ਕੀਤੇ ਗਏ ਵਾਅਦੇ ਪੂਰੇ ਨਹੀਂ ਸਨ ਕੀਤੇ ਗਏ। ਰਿਆਸਤਾਂ ਤੇ ਕਬਜ਼ਾ ਕਰਨ ਦੀ ਅੰਗ੍ਰੇਜ਼ਾਂ ਦੀ ਨੀਤੀ ਨੇ ਹਿੰਦੂ ਰਾਜਿਆਂ ਦੀ ਬੱਚੇ ਗੋਦ ਲੈਣ ਦੀ ਪ੍ਰਥਾ ਨੂੰ ਖ਼ਤਮ ਕਰ ਦਿਤਾ ਸੀ, ਜਿਸ ਨੂੰ ਉਹ ਇਕ ਧਰਮੀ-ਹੱਕ ਸਮਝਦੇ ਸਨ। ਇਸ ਤੋਂ ਇਲਾਵਾ ਲੋਕਾ ਤੇ ਐਸੇ ਕਾਨੂੰਨ ਥੋਪੇ ਗਏ, ਜਿਸ ਦੇ ਉਹ ਆਦੀ ਨਹੀਂ ਸਨ। ਉਹਨਾਂ ਦੀਆਂ ਐਸੀਆਂ ਰਸਮਾਂ ਤੇ ਰੋਕ ਲਗਾ ਦਿਤੀ ਗਈ, ਜਿਹਨਾਂ ਨੂੰ ਉਹ ਕਾਨੂੰਨ ਤੋਂ ਵੱਧ ਪਵਿੱਤਰ ਸਮਝਦੇ ਸਨ। ਐਸੇ ਕਾਨੂੰਨ ਬਣੇ, ਜਿਹਨਾਂ ਨੇ ਜਾਗੀਰਦਾਰਾਂ ਅਤੇ ਆਮ ਜਨਤਾ ਨੂੰ ਸਰਕਾਰ ਦੇ ਵਿਰੁੱਧ ਕਰ ਦਿਤਾ। ਐਸੇ ਭੜਕੀਲੇ ਹਾਲਾਤ ਵਿਚ ਗਰੀਸ ਲਗੇ ਕਾਰਤੂਸਾਂ ਨੇ ਅੱਗ ਤੇ ਤੇਲ ਦਾ ਕੰਮ ਕੀਤਾ"।[1]

## ਵਿਚਕਾਰਲੀ ਖਾਈ :

ਜੇ ਅੰਗ੍ਰੇਜ਼ਾਂ ਨੂੰ ਜਨਤਾ ਦੇ ਵਿਦ੍ਰੋਹ ਦਾ ਪਤਾ ਹੁੰਦਾ ਅਤੇ ਇਹ ਵੀ ਜਾਣਦੇ ਕਿ ਉਹਨਾਂ ਨੂੰ ਕਿਸ ਤਰ੍ਹਾਂ ਰਾਜ਼ੀ ਕੀਤਾ ਜਾ ਸਕਦਾ ਹੈ ? ਤਾਂ ਸ਼ਾਇਦ ਉਹ ਕੋਸ਼ਿਸ਼ ਵੀ ਕਰਦੇ ਪਰ ਉਹ ਹਿੰਦੁਸਤਾਨੀ ਜਨਤਾ ਦੀਆ ਸਮੱਸਿਆਵਾਂ ਨੂੰ ਕਦੇ ਨਹੀਂ ਸਮਝ ਸਕੇ। ਇਓਂ ਇਹਨਾਂ ਦੋਹਾਂ ਵਿਚਕਾਰਲੀ ਦੂਰੀ ਵਧਦੀ ਚਲੀ ਗਈ। ਅੰਗ੍ਰੇਜ਼ੀ ਸਰਕਾਰ ਨੇ ਆਪਣੇ-ਆਪ ਨੂੰ ਅਲੱਗ-ਥਲੱਗ ਅਤੇ ਜਨਤਾ ਦੀ ਪਹੁੰਚ ਤੋਂ ਦੂਰ ਰਖਿਆ ਹੋਇਆ ਸੀ ਜਿਵੇਂ ਕਿ ਤਾਨਾਸ਼ਾਹ ਰਾਜਿਆਂ ਦੀ ਰੀਤ ਰਹੀ ਹੈ। ਉਹਨਾਂ ਨੇ ਹੁਕਮ ਮੰਨਣ ਵਾਲੇ ਹਿੰਦੁਸਤਾਨੀਆਂ ਨਾਲ ਬਹੁਤ ਘ੍ਰਿਣਾਤਮਕ ਰਵੱਈਆ ਅਪਨਾਇਆ। ਮਿਕਾਇਲ ਐਡਵਰਡਜ਼, ਜਿਸ ਨੇ ਰਸਿਲ ਦੀ ਡਾਇਰੀ ਨੂੰ ਸੰਪਾਦਿਤ ਕੀਤਾ ਹੈ, ਲਿਖਦਾ ਹੈ, "ਜਿਓਂ ਹੀ ਅੰਗ੍ਰੇਜ਼ਾਂ ਨੂੰ ਆਪਣੀ ਤਾਕਤ ਦਾ ਅਹਿਸਾਸ ਹੋਇਆ, ਉਹ ਹਿੰਦੁਸਤਾਨੀਆਂ ਅਤੇ ਉਹਨਾਂ ਦੀ ਪਹੁੰਚ ਤੋਂ ਦੂਰ ਹੋ ਗਏ ਅਤੇ ਹਿੰਦੁਸਤਾਨੀਆਂ ਨਾਲ ਨਫ਼ਰਤ ਅਤੇ ਬੁਰਾ ਸਲੂਕ ਕਰਨ ਲਗੇ।"[2]

ਇਉਂ ਸਰਕਾਰ ਅਤੇ ਜਨਤਾ ਵਿਚਕਾਰ ਨਫ਼ਰਤ ਦੀ ਇਹ ਖਾਈ ਗਹਿਰੀ ਹੁੰਦੀ ਚਲੀ ਗਈ। 'ਟਾਈਮਜ਼' ਲੰਡਨ ਦੇ ਪ੍ਰਤੀਨਿਧੀ ਵਿਲੀਅਮ ਹੈਵਾਰਡ ਰਸਿਲ ਨੇ ਜਦ 1858 ਵਿਚ ਹਿੰਦੁਸਤਾਨ ਦਾ ਦੌਰਾ ਕੀਤਾ ਤਾਂ ਉਸ ਨੂੰ ਪਤਾ ਲਗਾ ਕਿ

---

1. ਮਿਲੇਸਨ; ਹਿਸਟਰੀ ਆਫ਼ ਇੰਡੀਅਨ ਮੁਟੀਨੀ; ਭਾਗ III; ਪੰਨਾ 472.
2. ਰਸਿਲ; ਉਹੀ, ਭੂਮਿਕਾ; ਪੰਨਾ 20.

ਹਿੰਦੁਸਤਾਨੀ ਜਨਤਾ ਅਤੇ ਸਰਕਾਰ ਵੱਖ-ਵੱਖ ਦੁਨੀਆਂ ਵਿਚ ਰਹਿੰਦੇ ਹਨ। ਸਰਕਾਰ ਦੀ ਦੁਨੀਆਂ ਸੈਨਿਕ-ਛਾਉਣੀਆਂ ਵਿਚ ਆਬਾਦ ਹੈ ਅਤੇ ਸ਼ਹਿਰਾਂ ਅਤੇ ਬਾਜ਼ਾਰਾਂ ਵਿਚ ਕੌਮੀ-ਜਨਤਾ। ਉਸ ਅਨੁਸਾਰ "ਦੋਹਾਂ ਵਿਚਕਾਰ ਜ਼ਬਾਨ, ਧਰਮ ਅਤੇ ਕੌਮੀਅਤ ਦਾ ਕੋਈ ਰਿਸ਼ਤਾ ਮੌਜੂਦ ਨਹੀਂ ਹੈ। ਅੰਗ੍ਰੇਜ਼ ਰਾਜ ਕਰਦੇ ਹਨ, ਲਗਾਨ ਅਤੇ ਟੈਕਸ ਵਸੂਲ ਕਰਦੇ ਹਨ, ਨਾਚ-ਪਾਰਟੀਆਂ ਦਿੰਦੇ ਹਨ, ਗੱਡੀਆਂ ਤੇ ਘੁੰਮਦੇ-ਫਿਰਦੇ ਹਨ, ਘੋੜਿਆਂ ਦੀ ਦੌੜ ਦੇਖਦੇ ਹਨ, ਗਿਰਜਾ ਘਰ ਜਾਂਦੇ ਹਨ, ਆਪਣੇ ਇਲਾਕਿਆਂ ਵਿਚ ਵਧੀਆ ਸੜਕਾਂ, ਥੀਏਟਰ, ਰਾਜ ਸੰਬੰਧੀ ਸਭਾ ਸਦਨ ਬਣਵਾਂਦੇ ਹਨ, ਅਦਾਲਤਾਂ ਲਗਾਉਂਦੇ ਹਨ ਤੇ ਸ਼ਰਾਬਾਂ ਪੀਂਦੇ ਹਨ। ਉਧਰ ਜਨਤਾ ਫ਼ਸਲ ਦਾ ਲਗਾਨ ਦਿੰਦੀ ਹੈ। ਲੋਕੀ ਅਸੰਤੋਸ਼ਪੂਰਵਕ ਜੀਵਨ ਜਿਊ ਰਹੇ ਹਨ। ਉਹ ਬੁੜਬੁੜਾਉਂਦੇ ਹਨ, ਮੰਦਿਰਾਂ ਵਿਚ ਜਾਂਦੇ ਹਨ, ਗੰਦੇ ਤਲਾਬਾਂ ਦਾ ਪਾਣੀ ਪੀਂਦੇ ਹਨ, ਉਥੇ ਹੀ ਕਪੜੇ ਧੋਂਦੇ ਹਨ। ਇਓਂ ਇਹਨਾਂ ਦੋਹਾਂ ਵਿਚਕਾਰਲੀ ਖਾਈ ਗਹਿਰੀ ਹੁੰਦੀ ਚਲੀ ਗਈ"।[1]

## ਘਮੰਡੀ ਵਿਦੇਸ਼ੀ :

ਇਹ ਖਾਈ ਕਦੇ ਵੀ ਨਾ ਪੂਰੀ ਜਾ ਸਕੀ। ਅੰਗਰੇਜ਼ ਮੁਗਲਾਂ ਲਈ ਵਿਦੇਸ਼ੀ ਬਣ ਗਏ। ਇਹਨਾਂ ਦਾ ਰਾਜ ਕਦੇ ਵੀ ਪਸੰਦ ਨਾ ਕੀਤਾ ਗਿਆ। ਖਾਸ ਤੌਰ ਤੇ ਉਸ ਵੇਲੇ ਜਦ ਬਰਤਾਨਵੀ ਸਰਕਾਰ ਵਿਚ ਘਮੰਡ, ਜ਼ੁਲਮ ਆਦਿ ਬੁਰਾਈਆਂ ਆ ਗਈਆਂ। ਇਸ ਲਈ ਉਹਨਾਂ ਦੀ ਸਰਕਾਰ ਨੂੰ ਖਤਮ ਕਰਨਾ ਜ਼ਰੂਰੀ ਹੋ ਗਿਆ।

ਦੇਸ਼ ਵਿਚ ਫੈਲ ਰਹੀ ਬੇਚੈਨੀ ਸਰਕਾਰ ਨੂੰ ਨਜਰ ਨਾ ਆਈ। "ਤਰੱਕੀ ਅਤੇ ਸੁਧਾਰ ਕਾਨੂੰਨ ਜੋ ਪ੍ਰਸਾਸਨ ਵਲੋਂ ਲਾਗੂ ਹੋਏ, ਹਿੰਦੁਸਤਾਨੀਆ ਨੂੰ ਪ੍ਰੇਸ਼ਾਨ ਕਰਦੇ ਰਹੇ। ਦੇਸ਼ ਵਿਚ ਰੇਲਾ ਦੇ ਚਲਣ ਦੀ ਖਬਰ ਨੇ ਵੀ ਜਨਤਾ ਵਿਚ ਅਸੰਤੋਸ਼ ਪੈਦਾ ਕਰ ਦਿਤਾ। ਰਾਜਿਆਂ ਨੂੰ ਹਰ ਵੇਲੇ ਆਪਣੀ ਗੱਦੀ ਅਤੇ ਜਾਗੀਰਾਂ ਦੇ ਖੁੱਸ ਜਾਣ ਦਾ ਡਰ ਰਹਿੰਦਾ ਅਤੇ ਜਾਗੀਰਦਾਰਾਂ ਨੂੰ ਆਪਣੇ ਮਾਮਲਿਆ ਦੀ ਜਾਂਚ ਪੜਤਾਲ ਦਾ। ਉਧਰ ਸਿਪਾਹੀ ਆਪਣੇ ਧਰਮ ਵਿਚ ਪਾਈ ਜਾ ਰਹੀ ਗੜਬੜ ਦੇ ਡਰ ਅਤੇ ਗੁੱਸੇ ਵਿਚ ਬੈਠੇ ਹੋਏ ਸਨ ਪਰ ਸਰਕਾਰ ਨੇ ਇਸ ਦੀ ਕੋਈ ਪ੍ਰਵਾਹ ਨਾ ਕੀਤੀ ਜਿਸ ਕਾਰਨ ਲੋਕਾਂ ਦੇ ਦਿਲਾਂ ਵਿਚ ਵਿਦ੍ਰੋਹ ਦੀ ਅੱਗ ਹੋਰ ਵੀ ਮਚਦੀ ਚਲੀ ਗਈ"।[2]

## ਕੁਝ ਸਮਝਦਾਰ ਆਦਮੀ :

ਇਸ ਸਰਕਾਰ ਵਿਚ ਕੁਝ ਸਮਝਦਾਰ ਲੋਕ ਵੀ ਸਨ, ਜਿਹਨਾਂ ਨੂੰ ਆਉਣ ਵਾਲੇ ਹਾਲਾਤ ਦਾ ਅੰਦਾਜ਼ਾ ਹੋ ਗਿਆ ਸੀ ਅਤੇ ਉਹਨਾਂ ਨੇ ਇਸ ਬਾਰੇ ਭਵਿੱਖਵਾਣੀ ਵੀ

---

1. ਰਸਿਲ, ਉਹੀ; ਪੰਨਾ 29-30.
2. ਉਹੀ; ਪੰਨਾ 22.

ਕਰ ਦਿਤੀ ਸੀ। ਹੈਨਰੀ ਲਾਰੰਸ ਨੇ ਦਸਿਆ ਕਿ ਬਗਾਵਤ ਫ਼ੌਜ ਤੋਂ ਸ਼ੁਰੂ ਹੋਵੇਗੀ। ਈਵਨਸ ਬੈਲਸ ਨੇ ਹੋਰਾ ਵਾਗ ਕਿਹਾ ਕਿ ਡਲਹੌਜ਼ੀ ਦਾ ਜ਼ਬਰਦਸਤੀ ਰਾਜ ਕਰਨ ਦਾ ਤਰੀਕਾ ਕਿਤੇ ਲੋਕਾਂ ਨੂੰ ਵਿਦ੍ਰੋਹ ਕਰਨ ਲਈ ਨਾ ਉਕਸਾ ਦੇਵੇ।

ਕਰਨਲ ਚੈਸਟਰ ਨੇ ਮੇਜਰ ਜਰਨੈਲ 'ਹਿਰਸੇ' ਦੇ ਨਾਮ ਆਪਣੇ 13 ਅਪ੍ਰੈਲ ਦੇ ਖ਼ਤ ਵਿਚ ਲਿਖਿਆ ਸੀ ਕਿ ਸ਼ਿਮਲੇ ਦੀ ਉਚਾਈ ਤੋਂ ਇੰਝ ਦਿਖਾਈ ਦਿੰਦਾ ਹੈ ਕਿ ਕਾਰਤੂਸਾਂ ਨਾਲ ਪੈਦਾ ਹੋਣ ਵਾਲਾ ਖਤਰਾ ਟਲ ਗਿਆ ਹੈ ਅਤੇ ਫ਼ੌਜੀ ਵਿਦ੍ਰੋਹ ਦਾ ਵੀ। ਸ਼ਿਮਲੇ ਵਿਚ ਤੈਨਾਤ ਟੁਕੜੀ ਦਾ ਵੀ ਇਹੋ ਹੀ ਖਿਆਲ ਸੀ ਪਰ ਕੈਪਟਨ ਮਾਰਟੀਨੋ, ਜੋ ਅੰਬਾਲਾ ਦੇ ਮਿਲਟਰੀ ਡਿਪੂ ਦਾ ਕਮਾਂਡਰ ਸੀ, ਨੇ 5 ਮਈ ਨੂੰ ਕੈਪਟਨ ਐਸ. ਐਚ. ਬੀਚਰ ਦੇ ਨਾਮ ਜੋ ਖ਼ਤ ਲਿਖਿਆ ਸੀ, ਉਸ ਵਿਚ ਆਪਣੀ ਵਖਰੀ ਰਾਏ ਪੇਸ਼ ਕੀਤੀ। ਬਗਾਵਤ ਤੋਂ ਪੰਜ ਦਿਨ ਪਹਿਲਾਂ ਹਿੰਦੁਸਤਾਨੀ ਸਿਪਾਹੀਆਂ ਦੀ ਜੋ ਦਿਮਾਗੀ ਹਾਲਤ ਸੀ, ਉਸ ਨੂੰ ਉਹ ਇੰਝ ਬਿਆਨ ਕਰਦਾ ਹੈ :

"ਅਸੀਂ ਇਹ ਸਮਝ ਕੇ ਬਹੁਤ ਵੱਡੀ ਗਲਤੀ ਕਰ ਰਹੇ ਹਾਂ ਕਿ ਹਿੰਦੁਸਤਾਨੀ ਸਿਪਾਹੀਆਂ ਨੂੰ ਯੂਰਪੀਨ ਲੋਕਾਂ ਵਰਗੀ ਵਰਦੀ ਪੁਆ ਕੇ ਅਤੇ ਉਹਨਾਂ ਨੂੰ ਯੂਰਪੀਨ ਢੰਗ ਨਾਲ ਸਿਖਲਾਈ ਦੇ ਕੇ ਅਸੀਂ ਉਹਨਾਂ ਦੇ ਦਿਮਾਗ ਅਤੇ ਜਜ਼ਬੇ ਨੂੰ ਉਸੇ ਰੰਗ ਵਿਚ ਰੰਗ ਦਿਤਾ ਹੈ। ਮੈਂ ਉਹਨਾ ਨੂੰ ਪਰੇਡ ਦੌਰਾਨ ਸਿਰਫ਼ ਦੋ ਘੰਟੇ ਦੇਖਦਾ ਹਾਂ। ਮੈਂ ਨਹੀਂ ਜਾਣਦਾ, ਬਾਕੀ ਬਾਈ ਘੰਟੇ ਉਹ ਕਿੰਝ ਬਿਤਾਉਂਦੇ ਹਨ ? "ਉਹ ਆਪਣੀਆਂ ਬੈਰਿਕਾ ਵਿਚ ਕੀ ਕੀ ਗੱਲਾਂ ਕਰਦੇ ਹਨ ? ਮੈਨੂੰ ਤਾਂ ਇੰਝ ਜਾਪਦਾ ਹੈ ਕਿ ਸਾਡੇ ਵਿਚਕਾਰਲੀ ਦੂਰੀ ਏਨੀ ਹੈ ਜਿਵੇਂ ਸਾਇਬੇਰੀਆ ਦਾ ਰਹਿਣ ਵਾਲਾ ਆਬਾਦੀ ਤੋਂ ਦੂਰ ਰਹਿੰਦਾ ਹੋਵੇ !

"ਮੈਂ ਜਾਣਦਾ ਹਾ, ਸਮੁੱਚੇ ਕੌਮ ਦੀਆ ਫੌਜਾ ਦੀਆਂ ਸ੍ਰੇਣੀਆਂ ਵਿਚ ਵਿਆਕੁਲਤਾ ਫੈਲ ਰਹੀ ਹੈ। ਇਸ ਦਾ ਨਤੀਜਾ ਕੀ ਹੋਵੇਗਾ ? ਇਹ ਕਹਿੰਦਿਆਂ ਮੈਨੂੰ ਡਰ ਆਉਂਦਾ ਹੈ। ਮੈਨੂੰ ਇੰਜ ਜਾਪਦਾ ਹੈ ਜਿਵੇਂ ਕੋਈ ਤੂਫਾਨ ਆਉਣ ਵਾਲਾ ਹੈ ਤੇ ਉਹ ਹੁਣ ਬਿਲਕੁਲ ਨੇੜੇ ਹੀ ਆ ਗਿਆ ਹੈ। ਮੈਨੂੰ ਉਸ ਦੇ ਆਉਣ ਦੀ ਆਵਾਜ਼ ਸੁਣਾਈ ਦੇ ਰਹੀ ਹੈ ਪਰ ਇਹ ਕਿਸ ਅੰਦਾਜ਼ ਵਿਚ ਅਤੇ ਕਿਸ ਥਾਂ ਤੇ ਆਵੇਗਾ ਇਸ ਸਿਲਸਿਲੇ ਵਿਚ ਮੈਂ ਕੁਝ ਵੀ ਨਹੀਂ ਕਹਿ ਸਕਦਾ।"

"ਤੁਸੀਂ ਪੁੱਛਦੇ ਹੋ ਸਾਨੂੰ ਕਿਥੇ ਅਤੇ ਕਿਸ ਤੋਂ ਖਤਰਾ ਹੈ ? ਮੇਰੇ ਅਨੁਸਾਰ ਇਹ ਖਤਰਾ ਹਰ ਪਾਸੇ, ਇਧਰ-ਉਧਰ ਸਾਡੇ ਸਿਰਾਂ ਤੇ ਮੰਡਲਾ ਰਿਹਾ ਹੈ। ਫ਼ੌਜ ਤੇ ਇਕ ਪਾਗਲਪਨ ਜਿਹਾ ਨਜ਼ਰ ਆਉਂਦਾ ਹੈ ਤੇ ਉਹ ਕਿਸੇ ਇਸ਼ਾਰੇ ਦਾ ਇੰਤਜ਼ਾਰ ਕਰ ਰਹੀ ਹੈ। ਇਹ ਪਾਗਲਪਨ ਇਕ ਬਿਜਲੀ ਵਾਂਗ ਦੌੜ ਰਿਹਾ ਹੈ।"

"ਮੈਂ ਕੁਝ ਨਹੀਂ ਕਹਿ ਸਕਦਾ, ਇਹ ਉਹ ਹੀ ਜਾਣਦੇ ਹਨ ਕਿ ਉਹ ਕੀ ਕਰਨਗੇ, ਉਹਨਾਂ ਦੀ ਕਾਰਵਾਈ ਕੀ ਹੋਵੇਗੀ ? ਸਿਵਾਏ ਇਸ ਦੇ ਕਿ ਉਹ ਆਪਣੇ ਧਰਮ ਵਿਚ ਕਿਸੇ ਕਿਸਮ ਦੀ ਦਖ਼ਲ ਅੰਦਾਜ਼ੀ ਪਸੰਦ ਨਹੀਂ ਕਰਦੇ।

ਜੇ ਉਹਨਾਂ ਨਾਲ ਇਹੀ ਸਲੂਕ ਰਿਹਾ ਤਾ ਉਹ ਜ਼ਿਆਦਾ ਦੇਰ ਸਾਡਾ ਵਿਸ਼ਵਾਸ ਨਹੀਂ ਕਰਨਗੇ ਤੇ ਸਾਡੇ ਵਸ 'ਚੋਂ ਨਿਕਲ ਜਾਣਗੇ ਅਤੇ ਮੁਕਾਬਲਾ ਕਰਨਗੇ।

"ਜੇ ਕਿਸੇ ਇਕ ਕੋਣੇ ਵਿਚ ਵੀ ਇਹੋ ਜਿਹੀ ਗੜਬੜ ਹੋਈ ਤਾ ਉਹਨਾਂ ਦੇ ਦਿਲਾਂ ਦੀ ਅੱਗ ਸਾਰੇ ਦੇਸ਼ ਵਿਚ ਹਰ ਪਾਸੇ ਫੈਲ ਜਾਵੇਗੀ।"[1]

ਕੈਪਟਨ ਮਾਰਟੀਨੋ ਦੇ ਖਿਆਲ ਬਿਲਕੁਲ ਸਹੀ ਸਾਬਿਤ ਹੋਏ। ਸਿਰਫ਼ ਪੰਜ ਦਿਨਾਂ ਮਗਰੋਂ 10 ਮਈ ਨੂੰ ਮੇਰਠ ਵਿਚ ਵਿਦ੍ਰੋਹ ਦੀ ਅੱਗ ਭੜਕ ਉੱਠੀ।

---

1. ਜੇ. ਏ. ਬੀ. ਪਾਲਮਰ; ਦੀ ਮੁਟਿਨੀ ਆਉਟਬਰੇਕ ਐਟ ਮੇਰਠ ਇਨ 1857; ਪੰਨਾ 33.

# 4. ਬਾਰੂਦ ਦੇ ਢੇਰ 'ਤੇ

ਕੈਪਟਨ ਮਾਰਟੀਨੋ ਨੇ ਆਪਣੇ ਤਜਰਬੇ ਨਾਲ ਆਉਂਦੇ ਹੋਏ ਤੂਫਾਨ ਦਾ ਅੰਦਾਜ਼ਾ ਲਗਾ ਲਿਆ ਸੀ ਪਰ ਕਾਨਪੁਰ ਅਤੇ ਦੂਜੇ ਸਹਿਰਾਂ ਦੇ ਫੌਜੀ ਅਫ਼ਸਰਾਂ ਨੂੰ ਮਾਰਚ-ਅਪ੍ਰੈਲ ਤੱਕ ਵੀ ਇਸ ਕਿਸਮ ਦੀ ਘਟਨਾ ਦੀ ਕੋਈ ਉਮੀਦ ਨਹੀਂ ਸੀ। ਸਰ ਜਾਰਜ ਟਰੈਵਲਿਨ ਨੇ ਬੜੇ ਅਫ਼ਸੋਸ ਨਾਲ ਲਿਖਿਆ ਹੈ "ਇਹ ਗੱਲ ਬੜੀ ਅਜੀਬ ਜਿਹੀ ਜਾਪਦੀ ਹੈ ਕਿ ਸਾਡੇ ਦੇਸ਼ ਦੇ ਵਾਸੀਆਂ ਨੂੰ ਇਸ ਗੱਲ ਦੀ ਬਿਲਕੁਲ ਖਬਰ ਨਹੀਂ ਸੀ ਕਿ ਇਹਨਾਂ ਮਹੀਨਿਆਂ ਦੇ ਦੌਰਾਨ ਕੀ ਹੋਣ ਵਾਲਾ ਹੈ। ਇਸ ਗੱਲ ਦਾ ਯਕੀਨ ਨਹੀਂ ਆਉਂਦਾ ਕਿ ਸਾਡੇ ਫ਼ੌਜੀ ਅਫ਼ਸਰ ਉਸ ਵੇਲੇ ਵੀ ਦਾਅਵਤਾਂ, ਨਾਚ ਤੇ ਆਪਣੀ ਤਰੱਕੀ ਦੇ ਮਾਮਲਿਆਂ ਤੋਂ ਇਲਾਵਾ ਹੋਰ ਕਿਸੇ ਮਾਮਲੇ ਬਾਰੇ ਸੋਚ ਹੀ ਨਹੀਂ ਰਹੇ ਸਨ। ਹਾਲਾਂਕਿ ਉਹਨਾਂ ਦੀ ਰਿਹਾਇਸ਼ ਤੋਂ ਥੋੜ੍ਹੀ ਦੂਰੀ ਦੇ ਫ਼ਾਸਲੇ ਤੇ ਲੋਕੀਂ ਹੋਣ ਵਾਲੇ ਵਿਦ੍ਰੋਹ ਬਾਰੇ ਸਭਾਵਾਂ ਕਰਿਆ ਕਰਦੇ ਸਨ ਕਿ ਸਹਾਇਕ ਅਧਿਕਾਰੀ ਤੇ ਕੌਣ ਗੋਲੀ ਚਲਾਏਗਾ ਅਤੇ ਕੌਣ ਕਰਨੈਲ ਦੇ ਬੰਗਲੇ ਦੀ ਘਾਹ ਦੀ ਛੱਤ ਨੂੰ ਅੱਗ ਲਗਾਏਗਾ। ਉਹਨਾਂ ਨੂੰ ਇਸ ਮਨਸੂਬੇ ਨੂੰ ਪੂਰਾ ਕਰਨ ਲਈ ਗਵਾਲੀਅਰ, ਨੇਪਾਲ ਤੇ ਸੈਂਟਪੀਟਰਜ਼ਬਰਗ ਤੋਂ ਸਹਾਇਤਾ ਦੀ ਉਮੀਦ ਸੀ"।[1]

## ਪੇਸ਼ਵਾ ਨਾਲ ਬੇਇਨਸਾਫ਼ੀ :

ਕਾਨਪੁਰ ਭਾਵੇਂ ਹਿੰਦੁਸਤਾਨ ਦੀ ਹਥਿਆਰ ਬਣਾਉਣ ਵਾਲੀ ਸਭ ਤੋਂ ਵੱਡੀ ਜਗ੍ਹਾ ਸੀ। ਕਾਨਪੁਰ ਦੇ ਨੇੜੇ ਹੀ ਨਾਨਾ ਦਾ ਠਿਕਾਣਾ ਸੀ ਜਿਸ ਨਾਲ ਅੰਗ੍ਰੇਜ਼ਾਂ ਨੇ ਬਹੁਤ ਬੁਰਾ ਸਲੂਕ ਕੀਤਾ ਸੀ। ਬਾਜੀਰਾਓ ਦੀ ਮੌਤ ਮਗਰੋਂ ਨਾ ਤਾਂ ਨਾਨਾ ਸਾਹਿਬ ਨੂੰ ਪੈਨਸ਼ਨ ਹੀ ਮਿਲੀ ਸੀ ਤੇ ਨਾ ਹੀ ਕੋਈ ਉਪਾਧੀ। ਸਾਬਕ ਪੇਸ਼ਵਾ ਨੇ ਆਪਣੀ ਵਸੀਅਤ ਵਿਚ ਆਪਣੀ ਸਾਰੀ ਜਾਇਦਾਦ, ਜੋ ਹਿੰਦੁਸਤਾਨ ਦੇ ਵੱਡੇ ਤੋਂ ਵੱਡੇ ਜਾਗੀਰਦਾਰ ਦੀ ਜਾਇਦਾਦ ਤੋਂ ਵੀ ਜ਼ਿਆਦਾ ਸੀ, ਨਾਨਾ ਸਾਹਿਬ ਦੇ ਨਾਮ

1. ਸਰ ਜਾਰਜ ਟਰੈਵਲਿਨ; 'ਕਾਨਪੁਰ'; ਪੰਨਾ 41.

ਲਿਖ ਦਿਤੀ ਸੀ ਅਤੇ ਵਸੀਅਤ ਮੁਤਾਬਿਕ ਨਾਨਾ ਨੇ ਇਸ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ ਸੀ। ਬਰਤਾਨਵੀ ਹਕੂਮਤ ਨੇ ਨਾਨਾ ਦੀ ਪੈਨਸ਼ਨ ਇਹ ਕਹਿ ਕੇ ਬੰਦ ਕਰ ਦਿਤੀ ਸੀ ਕਿ ਇਹ ਪੈਨਸ਼ਨ ਸੁਰਗੀ ਪੇਸ਼ਵਾ ਨੂੰ ਨਿਜੀ ਸਹਾਇਤਾ ਦੇ ਤੌਰ ਤੇ ਇਸ ਵਿਚ ਕਿਸੀ ਨੂੰ ਵਿਰਾਸਤ ਦਾ ਹੱਕ ਨਹੀਂ ਸੀ ਦਿਤਾ ਗਿਆ। ਇਸ ਲਈ ਨਾਨਾ ਸਾਹਿਬ ਪੈਨਸ਼ਨ ਦਾ ਹੱਕਦਾਰ ਨਹੀਂ ਹੋ ਸਕਦਾ। ਦੂਜਾ ਇਹ ਕਿ ਪੇਸ਼ਵਾ ਦੀ ਛੱਡੀ ਹੋਈ ਜਾਇਦਾਦ ਦੀ ਆਮਦਨ ਉਸ ਦੇ ਖਰਚ ਲਈ ਕਾਫ਼ੀ ਸੀ। ਨਾਨਾ ਸਾਹਿਬ ਅਤੇ ਉਸ ਦੇ ਵਕੀਲਾਂ ਦਾ ਕਹਿਣਾ ਸੀ ਕਿ ਪੇਸ਼ਵਾ ਨੂੰ ਪੈਨਸ਼ਨ ਉਸ ਦੇ ਆਪਣੇ ਅਤੇ ਖ਼ਾਨਦਾਨ ਦੇ ਗੁਜ਼ਾਰੇ ਲਈ ਦਿਤੀ ਗਈ ਸੀ ਇਸ ਲਈ ਇਸ ਪੈਨਸ਼ਨ ਤੇ ਉਸ ਦੇ ਖ਼ਾਨਦਾਨ ਦਾ ਕਾਨੂੰਨੀ ਹੱਕ ਸੀ। ਪੇਸ਼ਵਾ ਨੇ ਆਪਣੀ ਜ਼ਿੰਦਗੀ ਵਿਚ ਕਿੰਨੀ ਦੌਲਤ ਬਚਾਈ ਸੀ ? ਇਹ ਇਕ ਵੱਖਰਾ ਮਾਮਲਾ ਸੀ, ਉਸ ਦਾ ਪੈਨਸ਼ਨ ਨਾਲ ਕੋਈ ਸੰਬੰਧ ਨਹੀਂ। ਨਾਨਾ ਸਾਹਿਬ ਨੇ ਗਵਰਨਰ ਜਰਨਲ ਨੂੰ ਇਹ ਅਪੀਲ ਕੀਤੀ ਕਿ ਉਸ ਦੀ ਪੈਨਸ਼ਨ ਅਤੇ ਜਾਗੀਰ ਵਾਪਿਸ ਕੀਤੀ ਜਾਏ, ਪਰ ਇਹ ਅਪੀਲ ਰੱਦ ਕਰ ਦਿਤੀ ਗਈ ਸੀ। ਨਾਨਾ ਸਾਹਿਬ ਨੇ ਆਪਣੇ ਵਕੀਲ ਅਜ਼ੀਮੁੱਲਾ ਖਾਂ ਨੂੰ ਆਪਣਾ ਮਾਮਲਾ 'ਬੋਰਡ ਆਫ਼ ਡਾਇਰੈਕਟਰ' ਦੇ ਸਾਹਮਣੇ ਪੇਸ਼ ਕਰਨ ਲਈ ਇੰਗਲੈਂਡ ਭੇਜਿਆ ਪਰ ਪਰਿਸ਼ਦ ਨੇ ਗਵਰਨਰ ਜਰਨਲ ਦੇ ਫ਼ੈਸਲੇ ਨੂੰ ਜਿਓਂ ਦਾ ਤਿਓਂ ਰਖਿਆ। ਉਹਨਾਂ ਵਿਚੋਂ ਕਈ ਅੰਗਰੇਜ਼ ਜੋ ਇਨਸਾਫ਼ ਪਸੰਦ ਸਨ ਉਹ ਨਾਨਾ ਦੇ ਹੱਕ ਵਿਚ ਸਨ। ਉਹਨਾਂ ਨੇ ਆਪਣੀਆਂ ਰਾਵਾਂ ਪੇਸ਼ ਕੀਤੀਆਂ ਕਿ ਕਾਨੂੰਨੀ ਹੈਸੀਅਤ ਭਾਵੇਂ ਕੁਝ ਵੀ ਹੋਵੇ ਪਰ ਇਨਸਾਫ਼ ਦੀ ਮੰਗ ਹੈ ਕਿ ਪੇਸਵਾ ਦੇ ਖ਼ਾਨਦਾਨ ਨੂੰ ਵੀ ਕੁਝ ਨਾ ਕੁਝ ਪੈਨਸ਼ਨ ਦਾ ਹਿੱਸਾ ਜ਼ਰੂਰ ਦਿਤਾ ਜਾਣਾ ਚਾਹੀਦਾ ਹੈ।

## ਨਾਨਾ ਕੋਲ ਇਕ ਇੰਚ ਜ਼ਮੀਨ ਵੀ ਨਹੀਂ :

ਨਾਨਾ ਨੂੰ ਤਾਂ ਹੁਣ ਇਸ ਤੋਂ ਵੀ ਬੁਰਾ ਸਮਾਂ ਦੇਖਣਾ ਸੀ। 1832 ਦੇ ਰੈਗੂਲੇਸ਼ਨ ਐਕਟ ਦੇ ਮੁਤਾਬਿਕ ਪੇਸ਼ਵਾ ਅਤੇ ਉਸ ਦਾ ਖ਼ਾਨਦਾਨ ਆਮ ਬਰਤਾਨਵੀ ਅਦਾਲਤਾਂ ਦੇ ਸਾਹਮਣੇ ਆਪਣਾ ਮੁਕੱਦਮਾ ਪੇਸ਼ ਕਰਨ ਦੇ ਲਾਇਕ ਨਹੀਂ ਸੀ। ਪੇਸ਼ਵਾ ਦੀ ਮੌਤ ਦੇ ਇਕ ਸਾਲ ਮਗਰੋਂ ਇਹ ਕਾਨੂੰਨ ਵਾਪਿਸ ਲੈ ਲਿਆ ਗਿਆ। ਜਿਸ ਦੇ ਨਤੀਜੇ ਵਜੋਂ ਨਾਨਾ ਸਾਹਿਬ ਅਤੇ ਉਸ ਦੇ ਭਰਾਵਾਂ ਦੀ ਹੈਸੀਅਤ ਆਮ ਸ਼ਹਿਰੀਆਂ ਵਰਗੀ ਹੋ ਗਈ। ਪਰ ਸਭ ਤੋਂ ਜ਼ਿਆਦਾ ਅਫ਼ਸੋਸ ਦੀ ਗੱਲ ਇਹ ਹੋਈ ਕਿ ਪੇਸ਼ਵਾ ਦੀ ਜਾਗੀਰ ਹੱਥੋਂ ਨਿਕਲ ਜਾਣ ਮਗਰੋਂ ਉਸ ਦੇ ਖ਼ਾਨਦਾਨ ਕੋਲ ਇਕ ਇੰਚ ਜ਼ਮੀਨ ਵੀ ਨਹੀਂ ਸੀ ਬਚੀ ਕਿਉਂਕਿ ਨਾਨਾ ਸਾਹਿਬ ਨੂੰ 'ਬੇਦਰ' ਦੀ ਜਾਇਦਾਦ ਸਿਰਫ਼ ਉਸ ਦੀ ਆਪਣੀ ਜ਼ਿੰਦਗੀ ਭਰ ਲਈ ਇਸਤੇਮਾਲ ਕਰਨ ਦਾ ਹੱਕ ਦਿਤਾ ਗਿਆ ਸੀ। ਜਦ ਆਪਣੇ ਪਿਓ ਦੇ ਸਰਾਧ ਦੇ ਮੌਕੇ ਤੇ ਨਾਨਾ ਨੂੰ ਇਸ ਗਰੀਬੀ ਦਾ ਪਤਾ ਚਲਿਆ ਤਾਂ ਉਸ ਨੂੰ ਬਹੁਤ ਸਦਮਾ ਪਹੁੰਚਿਆ। ਪੇਸ਼ਵਾ ਖ਼ਾਨਦਾਨ ਦਾ ਇਹ ਦਸਤੂਰ ਸੀ ਕਿ ਜਦ ਵੀ ਕਿਸੇ ਪੇਸ਼ਵਾ ਦੀ ਮੌਤ ਹੁੰਦੀ ਤਾਂ ਸਰਾਧ ਦੇ ਮੌਕੇ ਤੇ

ਬ੍ਰਾਹਮਣਾਂ ਨੂੰ, ਹਾਥੀ, ਘੋੜੇ, ਸੋਨਾ, ਜਵਾਹਰਾਤ ਤੇ ਜ਼ਮੀਨ ਆਦਿ ਦਾਨ ਵਜੋਂ ਦਿਤੇ ਜਾਂਦੇ, ਜਿਹਨਾਂ ਨੂੰ ਮਹਾਦਾਨ ਕਿਹਾ ਜਾਂਦਾ ਸੀ। ਰਿਵਾਇਤ ਮੁਤਾਬਿਕ ਨਾਨਾ ਨੇ ਬਾਜੀਰਾਓ ਦਾ ਸਰਾਧ ਬੜੀ ਧੂਮਧਾਮ ਨਾਲ ਕੀਤਾ ਪਰ ਉਹ ਜਮੀਨ ਦਾਨ ਦੇ ਰੂਪ ਵਿਚ ਨਹੀਂ ਦੇ ਸਕਦਾ ਸੀ। ਸਰਦਾਰ ਰਘੂਨਾਥਰਾਓ ਵਿੰਚੂਰਕਰ ਨੇ ਨਾਨਾ ਦੀ ਇਸ ਮਜ਼ਬੂਰੀ ਨੂੰ ਦੇਖਦੇ ਹੋਏ, ਉਸ ਨੂੰ ਇਨਾਮ ਵਿਚ ਮਿਲੇ ਹੋਏ ਪਿੰਡਾਂ ਨੂੰ ਦਾਨ ਦੇ ਰੂਪ ਵਿਚ ਦੇਣ ਦੀ ਆਗਿਆ ਮੰਗੀ ਕਿਉਂਕਿ ਉਹਨਾਂ ਪਿੰਡਾ ਦੇ ਅਸਲ ਮਾਲਿਕ ਪੇਸ਼ਵਾ ਹੀ ਸਨ। ਇਹ ਵੀ ਕਿਹਾ ਜਾਂਦਾ ਹੈ ਕਿ ਨਾਨਾ ਆਪਣੀ ਸਾਬਕ ਰਿਆਇਆ ਦੀ ਵਫ਼ਾਦਾਰੀ ਦਾ ਇਹ ਦ੍ਰਿਸ਼ ਦੇਖ ਕੇ ਆਪਣੇ ਹੰਝੂ ਨਾ ਰੋਕ ਸਕਿਆ।[1]

ਇਹ ਬਹੁਤ ਵਧੀਆ ਮੌਕਾ ਸੀ ਕਿ ਅੰਗਰੇਜ ਇਸ ਸਮੇਂ ਨਾਨਾ ਦੀ ਸਹਾਇਤਾ ਕਰਕੇ ਉਸ ਨੂੰ ਆਪਣਾ ਅਹਿਸਾਨ-ਦਾਤਾ ਬਣਾ ਲੈਂਦੇ, ਪਰ ਉਹਨਾ ਨੂੰ ਇਹ ਖਿਆਲ ਨਹੀਂ ਆਇਆ। ਉਹ ਬੜੀ ਬੇਦਿਲੀ ਨਾਲ ਇਹ ਸਭ ਕੁਝ ਦੇਖ ਰਹੇ ਸਨ, ਇਥੋਂ ਤੱਕ ਕਿ ਸਰਕਾਰ ਨੇ ਨਾਨਾ ਸਾਹਿਬ ਨੂੰ ਆਪਣੀ ਮੁਹਰ ਇਸਤੇਮਾਲ ਕਰਨ ਦੀ ਆਗਿਆ ਵੀ ਨਹੀਂ ਦਿਤੀ। ਜਿਵੇਂ ਕਿ ਸੇਨ ਨੇ ਲਿਖਿਆ ਹੈ, "ਜਨਤਾ ਦੀਆਂ ਨਜਰਾਂ ਵਿਚ ਨਾਨਾ ਸਾਹਿਬ ਪੇਸ਼ਵਾ ਖ਼ਾਨਦਾਨ ਦਾ ਕਾਨੂੰਨੀ ਵਾਰਿਸ ਸੀ ਅਤੇ ਖੁਦ ਅੰਗਰੇਜ਼ ਵੀ ਉਸ ਨੂੰ ਮਹਾਰਾਜਾ ਹੀ ਆਖਦੇ ਸਨ। ਮੁਹਰ ਦੇ ਇਸਤੇਮਾਲ ਨਾਲ ਉਸ ਦੀ ਰਾਜਨੀਤਕ ਹੈਸੀਅਤ ਵਿਚ ਕੋਈ ਵਾਧਾ ਵੀ ਹੋਣ ਵਾਲਾ ਨਹੀਂ ਸੀ। ਜੇ ਸਰਕਾਰ ਉਸ ਨੂੰ ਮੁਹਰ ਇਸਤੇਮਾਲ ਕਰਨ ਦੀ ਆਗਿਆ ਦੇ ਵੀ ਦਿੰਦੀ ਤਾਂ ਨਾਨਾ ਦੀ ਹੋ ਰਹੀ ਬੇਇਜ਼ਤੀ ਨਾ ਹੁੰਦੀ।[2] ਬੇਦਰ ਦੇ ਕਮਿਸ਼ਨਰ ਨੇ ਜਦ ਪੇਸ਼ਵਾ ਦੀ ਮੁਹਰ ਦੇ ਇਸਤੇਮਾਲ ਤੇ ਇਤਰਾਜ਼ ਕੀਤਾ ਤਾਂ ਨਾਨਾ ਨੇ ਦੂਜੀ ਮੁਹਰ ਬਣਵਾ ਲਈ, ਨਾਨਾ ਦੇ ਇਸ ਕਾਰਜ ਨੂੰ ਹੋਰ ਵੀ ਬੁਰਾ ਮੰਨਿਆ ਗਿਆ ਕਿਉਂਕਿ ਉਸ ਵਿਚ ਨਾਨਾ ਨੇ ਆਪਣੇ ਲਈ 'ਪੇਸ਼ਵਾ ਬਹਾਦਰ' ਦੀ ਪਦਵੀ ਇਸਤੇਮਾਲ ਕੀਤੀ ਸੀ। ਕਿਹਾ ਜਾਂਦਾ ਹੈ ਕਿ ਇਸ ਤੇ ਛੇਤੀ ਹੀ ਪਾਬੰਦੀ ਲਗਾ ਦਿਤੀ ਗਈ। ਨਾਨਾ ਨੂੰ ਇਹ ਬੇਇਜ਼ਤੀ ਵੀ ਸਹਾਰਨੀ ਪਈ ਅਤੇ 'ਸ੍ਰੀਮਾਨ ਨਾਨਾ ਧੋਂਡੂ' ਤੇ ਹੀ ਸੰਤੁਸ਼ਟੀ ਕਰਨੀ ਪਈ।

## ਨਾਨਾ ਇਕ ਵਧੀਆ ਖ਼ਾਤਰਦਾਰ :

ਬਰਤਾਨਵੀ ਸਰਕਾਰ ਨਾਨਾ ਨੂੰ ਕੋਈ ਰਿਆਇਤ ਦੇਣ ਨੂੰ ਤਿਆਰ ਨਹੀਂ ਸੀ ਪਰ ਅਫ਼ਸਰ ਨਾਨਾ ਦੇ ਇਥੇ ਹੋਣ ਵਾਲੀਆਂ ਦਾਅਵਤਾਂ ਲਈ ਹਮੇਸ਼ਾ ਤਿਆਰ ਰਹਿੰਦੇ ਸਨ। ਨਾਨਾ ਉਹਨਾਂ ਸਭ ਨਾਲ ਬਹੁਤ ਪਿਆਰ ਅਤੇ ਖੁੱਲ੍ਹੇ ਦਿਲ ਨਾਲ

---

1. ਇਤਿਹਾਸ ਸੰਗ੍ਰਹਿ; ਇਤਿਹਾਸਕ ਸਫੁੱਟ ਲੇਖਾ; ਭਾਗ III; ਪੰਨਾ 26.
2. ਸੇਨ; ਉਹੀ; ਪੰਨਾ 126.

ਮਿਲਦਾ ਤੇ ਉਹਨਾਂ ਦੀ ਬੜੀ ਖ਼ਾਤਿਰਦਾਰੀ ਕਰਦਾ । ਕਾਨਪੁਰ ਦੇ ਬਰਤਾਨਵੀ ਅਫ਼ਸਰਾਂ ਦਾ ਉਹ ਖ਼ਾਸ ਖ਼ਿਆਲ ਰਖਦਾ। "ਉਸ ਦੇ ਦਾਅਵਤਾਂ ਦੇ ਕਮਰੇ ਰੰਗ ਬਿਰੰਗੇ ਬਲਬ ਸ਼ੀਸ਼ਿਆਂ ਨੂੰ ਜਗਮਗਾਉਂਦੇ ਰਹਿੰਦੇ ਸਨ। ਇਹ ਸਾਰਾ ਸਮਾਨ ਬਰਮਿੰਘਮ ਤੋਂ ਮੰਗਵਾਇਆ ਗਿਆ ਸੀ।" ਟਰੈਵਲ ਅੱਗੇ ਲਿਖਦਾ ਹੈ ਕਿ ਕਿਨਖ਼ੁਆਬ ਸ਼ੇਰਵਾਨੀ, ਮੋਤੀਆਂ ਤੇ ਕਸ਼ਮੀਰੀ ਸ਼ਾਲ, ਸਿਰ ਤੇ ਹੀਰੇ-ਜਵਾਹਰਾਤ ਦਾ ਤਾਜ ਪਾਈ ਅਤੇ ਲੱਕ ਤੇ ਬਾਜ਼ੀਰਾਓ ਦੀ ਤਲਵਾਰ ਲਟਕਾਏ, ਜਿਸ ਦੀ ਕੀਮਤ ਘੱਟੋ-ਘੱਟ ਤਿੰਨ ਲੱਖ ਰੁਪਏ ਸੀ"[1] ਆਏ ਬਰਤਾਨਵੀ ਮਹਿਮਾਨਾਂ ਦੀ ਖ਼ੂਬ ਖ਼ਾਤਿਰਦਾਰੀ ਕਰਦਾ ਸੀ।

ਨਾਨਾ ਬਹੁਤ ਚੰਗੀ ਆਦਤ ਵਾਲਾ ਅਤੇ ਰੋਹਬ ਵਾਲਾ ਇਨਸਾਨ ਸੀ। "ਉਹ ਆਪਣੇ ਆਏ ਮਹਿਮਾਨਾਂ ਵਿਚਕਾਰ ਟਹਿਲਦਾ ਰਹਿੰਦਾ ਜੇ ਕੋਈ ਮੇਮ ਗ਼ੈਰਹਾਜ਼ਿਰ ਹੁੰਦੀ ਤਾ ਉਸ ਦੇ ਪਤੀ ਕੋਲੋਂ ਉਸ ਦਾ ਹਾਲ ਚਾਲ ਪੁੱਛਦਾ। ਕਦੇ ਕਿਸੇ ਜੱਜ ਤੋਂ ਅਦਾਲਤ ਦੇ ਕਿਸੀ ਦਿਲਚਸਪ ਕੇਸ ਬਾਰੇ ਪੁੱਛਦਾ ਅਤੇ ਕਦੀ ਕਿਸੇ ਜੱਜ ਨੂੰ ਉਸ ਦੀ ਤਰੱਕੀ ਹੋਣ ਦੀ ਵਧਾਈ ਦਿੰਦਾ ਅਤੇ ਕਦੀ ਖ਼ੂਬਸੂਰਤ ਔਰਤ ਦੀ ਖ਼ੂਬਸੂਰਤੀ ਦੀ ਤਾਰੀਫ ਕਰਦਾ"[2] ਪਰ ਨਾਨਾ ਦੀ ਇਹ ਖ਼ਾਤਰਦਾਰੀ ਉਹਨਾਂ ਤੇ ਕੋਈ ਪ੍ਰਭਾਵ ਨਾ ਪਾਉਂਦੀ। ਥਾਮਸਨ ਨੇ ਦਸਿਆ ਹੈ "ਨਾਨਾ ਉਹਨਾਂ ਦੀ ਦਾਅਵਤ ਕਦੇ ਵੀ ਕਬੂਲ ਨਹੀਂ ਸੀ ਕਰਦਾ ਕਿਉਂਕਿ ਸਰਕਾਰ ਨੇ ਉਸ ਦੀ ਇਜਤ ਵਿਚ ਵਾਧਾ ਹੋਣ ਵਾਲੀਆਂ ਰਸਮਾਂ ਤੇ ਪਾਬੰਦੀ ਲਗਾ ਦਿਤੀ ਸੀ।"[3]

ਨਾਨਾ ਬਾਰੇ ਇਹ ਵੀ ਕਿਹਾ ਜਾਂਦਾ ਸੀ ਕਿ ਉਹ ਅੰਗਰੇਜ਼ੀ ਸਰਕਾਰ ਦੀਆਂ ਅੰਦਰੂਨੀ ਅਤੇ ਬਾਹਰੀ ਸਰਗਰਮੀਆਂ ਵਿਚ ਗਹਿਰੀ ਦਿਲਚਸਪੀ ਲੈਂਦਾ ਸੀ ਅਤੇ ਅੰਗਰੇਜ਼ਾਂ ਦੇ ਇਤਿਹਾਸ, ਪ੍ਰਕਿਰਤਕ ਕਲਾਵਾਂ, ਧਰਮ ਤੇ ਸਮਾਜ ਬਾਰੇ ਉਹ ਸਾਰੀ ਖਬਰ ਰਖਦਾ ਸੀ। ਉਹ ਅੰਗਰੇਜ਼ੀ ਭਾਸ਼ਾ ਨਹੀਂ ਸੀ ਜਾਣਦਾ ਪਰ ਸਾਰੇ ਐਂਗਲੋ-ਇੰਡੀਅਨ ਅਖ਼ਬਾਰ ਅਤੇ ਮੈਗਜ਼ੀਨਾਂ ਮੰਗਵਾਂਦਾ ਸੀ ਅਤੇ ਮਿਸਟਰ ਟੋਡ, ਜਿਸ ਨੂੰ ਉਸ ਨੇ ਨੌਕਰ ਦੇ ਤੌਰ ਤੇ ਰਖਿਆ ਹੋਇਆ ਸੀ, ਕੋਲੋਂ ਸੁਣਦਾ ਸੀ। ਇਹ ਅਖ਼ਬਾਰਾਂ ਅਤੇ ਰਸਾਲਿਆਂ ਵਿਚਲੀਆਂ ਸਾਰੀਆਂ ਖ਼ਬਰਾਂ ਮਿਸਟਰ ਟੋਡ ਉਸ ਨੂੰ ਪੜ੍ਹ ਕੇ ਸੁਣਾਇਆ ਕਰਦਾ ਸੀ।

ਟਰੈਵਲਿਨ ਨੇ ਲਿਖਿਆ ਹੈ ਕਿ ਭਾਵੇਂ ਨਾਨਾ ਅੰਗਰੇਜ਼ੀ ਅਫ਼ਸਰਾਂ ਨੂੰ ਦਾਅਵਤਾਂ ਤੇ ਬੁਲਾਉਂਦਾ ਸੀ ਅਤੇ ਖ਼ਾਤਿਰਦਾਰੀ ਵੀ ਕਰਦਾ ਸੀ "ਪਰ ਉਸ ਦੇ ਦਿਲ ਵਿਚ ਅੰਗਰੇਜ਼ ਸਰਕਾਰ ਦੇ ਖ਼ਿਲਾਫ਼ ਜੋ ਗੁੱਸਾ ਸੀ, ਉਹ ਆਪਣੀ ਥਾਂ ਤੇ ਘੱਟ ਨਹੀਂ ਸੀ ਹੋਇਆ। ਉਸ ਦੇ ਚਿਹਰੇ ਤੇ ਭਾਵੇਂ ਹਰ ਵੇਲੇ ਮੁਸਕਰਾਹਟ ਰਹਿੰਦੀ ਸੀ ਪਰ

---

1. ਟਰੈਵਲਿਨ; ਉਹੀ; ਪੰਨਾ 64.
2. ਉਹੀ; ਪੰਨਾ 53.
3. ਮਾਬਰੇ ਥਾਮਸਨ; ਦੀ ਸਟੋਰੀ ਆਫ਼ ਕਾਨਪੁਰ; ਪੰਨਾ 48.

ਉਸ ਦਾ ਦਿਲ ਕੰਪਨੀ ਦੀਆਂ ਬੇਇਨਸਾਫੀਆਂ ਤੇ ਹਮੇਸ਼ਾਂ ਤਿਲਮਿਲਾਉਂਦਾ ਰਹਿੰਦਾ ਸੀ। ਗੁੱਸੇ ਅਤੇ ਬਦਲੇ ਦੀ ਭਾਵਨਾ ਉਸ ਦੇ ਦਿਲ ਵਿਚ ਬਦਲੇ ਦੀਆਂ ਕਾਰਵਾਈਆਂ ਦੇ ਸੁਰੂ ਤੱਕ ਲਾਵਾ ਬਣ ਚੁੱਕੀ ਸੀ।"[1]

## ਕਾਨਪੁਰ ਦਾ ਜੰਗੀ ਮਹੱਤਵ :

ਗੰਗਾ ਦੇ ਦੱਖਣੀ ਕਿਨਾਰੇ ਤੇ ਕਾਨਪੁਰ ਸ਼ਹਿਰ ਵੱਡੇ ਦਰਜੇ ਦੀ ਫ਼ੌਜੀ ਛਾਉਣੀ ਸੀ। 1857 ਦੇ ਬਹਾਰ ਦੇ ਮੌਸਮ ਵਿਚ ਇਸ ਦਾ ਮਹੱਤਵ ਹੋਰ ਵੀ ਜ਼ਿਆਦਾ ਸੀ। ਜਦ ਅੰਗਰੇਜ਼ਾਂ ਨੇ ਅਵਧ ਤੇ ਕਬਜ਼ਾ ਕੀਤਾ ਸੀ, ਉਹਨਾਂ ਨੇ ਇਥੇ ਫ਼ੌਜੀ ਛਾਉਣੀ ਕਾਇਮ ਕਰਨੀ ਜ਼ਰੂਰੀ ਸਮਝੀ ਕਿਉਂਕਿ ਪਿਸ਼ਾਵਰ ਤੋਂ ਕਲਕੱਤਾ ਜਾਣ ਵਾਲੀ ਜੀ. ਟੀ. ਸੜਕ ਅਤੇ ਲਖਨਊ ਨੂੰ ਜਾਣ ਵਾਲੀ ਸੜਕ ਦਾ ਪੁੱਲ ਵੀ ਇਸੇ ਇਲਾਕੇ ਵਿਚ ਸੀ। ਇਹ ਸੜਕ ਕਾਲਪੀ ਵਲੋਂ ਦੱਖਣ ਵਲ ਵੀ ਜਾ ਮਿਲਦੀ ਸੀ। ਇਸ ਦੀ ਫ਼ੌਜੀ ਖ਼ਾਸੀਅਤ ਕਰਕੇ ਕਾਨਪੁਰ ਨੂੰ ਇਕ ਮਜ਼ਬੂਤ ਛਾਉਣੀ ਦਾ ਰੂਪ ਦਿਤਾ ਗਿਆ। ਜਿਸ ਵਿਚ ਨੇਟਿਵ ਬੰਗਾਲ ਇਨਫ਼ੈਂਟਰੀ (ਪੈਦਲ ਸੈਨਾ) ਦੀ ਪਹਿਲੀ 53ਵੀਂ ਤੇ 56ਵੀਂ ਬਟਾਲੀਅਨ ਤੋਂ ਇਲਾਵਾ 11 ਕੈਵੇਲਰੀ (ਘੁੜਸਵਾਰ ਫ਼ੌਜੀ ਦਸਤਾ) ਅਤੇ ਤੋਪਖ਼ਾਨੇ ਦੀ ਇਕ ਕੰਪਨੀ ਰਖੀ ਗਈ। ਇਸ ਫ਼ੌਜ ਵਿਚ ਦੇਸੀ ਨਸਲ ਦੇ ਫ਼ੌਜੀਆਂ ਦੀ ਸੰਖਿਆ ਤਿੰਨ ਹਜ਼ਾਰ ਤੋਂ ਜ਼ਿਆਦਾ ਨਹੀਂ ਸੀ। ਯੂਰਪੀਅਨ ਅਫ਼ਸਰਾਂ ਦੀ ਗਿਣਤੀ 64 ਸੀ ਤੇ ਛੇ ਤੋਪਾਂ ਸਨ। ਇਥੇ ਦਾ ਕਮਾਂਡਰ ਅਫ਼ਸਰ ਮੇਜਰ ਜਨਰਲ ਸਰ ਹਿਊ ਵੀਲਰ ਸੀ। ਉਸ ਨੂੰ ਫ਼ੌਜੀ ਅਫ਼ਸਰੀ ਦਾ 50 ਸਾਲ ਦਾ ਤਜਰਬਾ ਸੀ। ਉਹ ਲਾਰਡ ਲੇਕ ਦੇ ਅਧੀਨ ਰਹਿ ਚੁਕਿਆ ਸੀ ਅਤੇ 1804 ਈਸਵੀ ਵਿਚ ਦਿੱਲੀ ਦੀ ਜਿੱਤ ਵਿਚ ਵੀ ਸ਼ਰੀਕ ਸੀ ਅਤੇ ਹੋਰ ਵੀ ਕਈ ਲੜਾਈਆਂ ਵਿਚ ਬਹੁਤ ਨਾਮ ਕਮਾ ਚੁਕਿਆ ਸੀ ਜਿਵੇਂ ਅਫ਼ਗਾਨ ਅਤੇ ਸਿੱਖਾਂ ਦੀਆਂ ਲੜਾਈਆਂ। ਸਰ ਹੈਨਰੀ ਲਾਰੰਸ ਅਨੁਸਾਰ ਉਹ "ਤਾਕਤ ਅਤੇ ਸ਼ਕਤੀ ਦਾ ਇਕ ਮਜਬੂਤ ਥੰਮ ਸੀ।"

ਕਾਨਪੁਰ ਵਿਚ ਯੂਰਪੀਅਨਾਂ ਦੀ ਬਹੁਤ ਜ਼ਿਆਦਾ ਆਬਾਦੀ ਸੀ, ਜੋ ਯੂਰਪ ਅਤੇ ਹੋਰ ਪੱਛਮੀ ਦੇਸ਼ਾਂ ਦੀ ਰਹਿਣ ਵਾਲੀ ਇਕ ਹਜ਼ਾਰ ਜਨਤਾ ਤੇ ਆਧਾਰਿਤ ਸੀ। ਇਹ ਲੋਕ ਛਾਉਣੀਆਂ ਵਿਚ ਰਹਿੰਦੇ ਸਨ ਅਤੇ ਇਹਨਾਂ ਨੂੰ ਉਹ ਸਾਰੀਆਂ ਸਹੂਲਤਾਂ ਪ੍ਰਾਪਤ ਸਨ, ਜੋ ਸਰਕਾਰੀ ਲੋਕਾਂ ਲਈ ਜ਼ਰੂਰੀ ਸਮਝੀਆਂ ਜਾਂਦੀਆਂ ਸਨ। ਇਹਨਾਂ ਦਾ ਆਪਣਾ ਚਰਚ ਸੀ, ਰੇਸਕੋਰਸ ਸੀ, ਥਿਏਟਰ ਸੀ, ਫਰੀਮੈਸਨਲਾਂਜ (ਗੱਪਛੱਪ ਮਾਰਨ ਦੀ ਜਗ੍ਹਾ) ਨਾਚ ਤੇ ਦਾਅਵਤਾਂ ਲਈ ਵੱਡੇ ਵੱਡੇ ਹਾਲ ਅਤੇ ਇਕ ਬਰੇਕ ਫ਼ਾਸਟ ਕੱਲਬ ਸੀ। ਯੂਰਪੀਅਨ ਵੰਸ਼ ਦੇ ਇਹ ਲੋਕ ਦੇਸੀ ਆਬਾਦੀ ਤੋਂ ਵੱਖ ਰਹਿੰਦੇ

---

1. ਟਰੈਵਲਿਨ; ਉਹੀ; ਪੰਨਾ 68-69.

ਸਨ ਤੇ ਉਥੋਂ ਦੇ ਲੋਕਾਂ ਦੇ ਗੁੱਸੇ ਤੋਂ ਬੇਖਬਰ ਆਪਣੀ ਐਸ਼ ਦੀ ਜ਼ਿੰਦਗੀ ਬਸਰ ਕਰ ਰਹੇ ਸਨ।

## ਤੂਫ਼ਾਨ ਆਉਣ ਦੇ ਲੱਛਣ :

1857 ਦੇ ਸ਼ੁਰੂ ਵਿਚ ਹਿੰਦੁਸਤਾਨੀ ਫ਼ੌਜ ਦੀ ਹਾਲਤ ਬਹੁਤ ਖ਼ਰਾਬ ਸੀ। ਅਨੁਸ਼ਾਸਨ ਢਿੱਲਾ ਪੈ ਚੁਕਿਆ ਸੀ। ਹੁਕਮ ਨਾ ਮੰਨਣਾ, ਵਿਦ੍ਰੋਹ ਕਰਨਾ ਇਕ ਆਮ ਜਿਹੀ ਗੱਲ ਬਣ ਚੁੱਕੀ ਸੀ।[1] 1857 ਦੇ ਸ਼ੁਰੂ ਵਿਚ ਹੀ ਤੂਫ਼ਾਨ ਆਉਣ ਦੇ ਆਸਾਰ ਸਾਫ਼ ਨਜ਼ਰ ਆਉਣ ਲਗ ਪਏ ਸਨ। ਮੰਗਲ ਪਾਂਡੇ ਦੇ ਵਿਦ੍ਰੋਹ ਮਗਰੋਂ ਕਈ ਤਰ੍ਹਾਂ ਦੀਆਂ ਅਫ਼ਵਾਹਾਂ ਉੱਡ ਰਹੀਆਂ ਸਨ। ਕਈ ਤਰ੍ਹਾਂ ਦੀਆਂ ਭਵਿੱਖਵਾਣੀਆਂ ਕੀਤੀਆਂ ਜਾ ਰਹੀਆਂ ਸਨ। ਗੱਲ ਕੀ ਘਰ-ਘਰ ਇਸੇ ਗੱਲ ਦਾ ਚਰਚਾ ਹੋ ਰਿਹਾ ਸੀ। ਟਰੈਵਲਨ ਆਪਣੇ ਵਿਚਾਰ ਪੇਸ਼ ਕਰਦਿਆਂ ਕਹਿੰਦਾ ਹੈ "ਬੇਸ਼ਕ ਕੋਈ ਗੁਪਤ ਸ਼ਕਤੀ ਪ੍ਰਾਪੇਗੰਡਾ ਕਰ ਰਹੀ ਸੀ ਪਰ ਇਹ ਅਹਿਸਾਸ ਸਭ ਨੂੰ ਹੋ ਚੁਕਿਆ ਸੀ ਕਿ ਕੋਈ ਮੁਸੀਬਤ ਜ਼ਰੂਰੀ ਆਉਣ ਵਾਲੀ ਹੈ, ਕੋਈ ਐਸੀ ਅਣਹੋਣੀ ਹੋਣ ਵਾਲੀ ਹੈ, ਜੋ ਪਹਿਲਾਂ ਕਦੇ ਨਹੀਂ ਸੀ ਹੋਈ"।[2] ਇਹ ਭਵਿੱਖਵਾਣੀ ਤਾ ਬਹੁਤ ਪਹਿਲਾਂ ਹੋ ਚੁੱਕੀ ਸੀ ਕਿ ਪਲਾਸੀ ਦੀ ਲੜਾਈ ਨੇ ਸੌਵੇਂ ਸਾਲ ਕੰਪਨੀ ਦਾ ਸ਼ਾਸਨ ਖ਼ਤਮ ਹੋ ਜਾਵੇਗਾ ਅਤੇ ਇਹੀ ਸੌਵਾਂ ਸਾਲ ਸੀ।

ਇਸੇ ਹੀ ਸੌਵੇਂ ਸਾਲ ਵਿਚ ਦਿੱਲੀ ਦੇ ਕਿਲ੍ਹੇ ਤੋਂ ਮੁਸਲਮਾਨਾਂ ਦੇ ਨਾਮ ਇਕ ਫ਼ਰਮਾਨ ਜਾਰੀ ਹੋਇਆ, ਜਿਸ ਵਿਚ ਉਹਨਾਂ ਨੂੰ ਹੁਕਮ ਦਿਤਾ ਗਿਆ ਕਿ "ਉਹ ਆਪਣੇ ਸਾਰੇ ਜਲਸੇ ਜਲੂਸਾਂ ਵਿਚ ਮਰਸੀਆਂ ਜ਼ਰੂਰ ਪੜ੍ਹਿਆ ਕਰਨ। ਜਿਸ ਵਿਚ ਅੰਗਰੇਜ ਹਾਕਿਮ, ਉਹਨਾਂ ਦੇ ਟੋਪ ਅਤੇ ਉਹਨਾਂ ਦੇ ਦੇਸ ਦਾ ਮਾਤਮ ਕਰਿਆ ਕਰਨ"।[3]

## ਤੂਫ਼ਾਨ ਦਾ ਪਹਿਲਾ ਝਟਕਾ :

ਦਸ ਮਈ ਨੂੰ ਮੇਰਠ ਤੇ ਹਮਲਾ ਕੀਤਾ ਗਿਆ। 11 ਤਾਰੀਖ ਨੂੰ ਦਿੱਲੀ ਤੇ ਬਾਗ਼ੀਆਂ ਦਾ ਕਬਜ਼ਾ ਹੋ ਗਿਆ। ਬਗ਼ਾਵਤ ਦੀ ਖ਼ਬਰ 14 ਤਾਰੀਖ ਨੂੰ ਕਾਨਪੁਰ ਪੁੱਜੀ। ਵੀਲਰ ਨੂੰ ਇਹ ਖ਼ਬਰ ਸੁਣ ਕੇ ਜੇ ਕੋਈ ਪਰੇਸ਼ਾਨੀ ਹੋਈ ਵੀ ਤਾਂ ਉਸ ਨੇ ਉਸ ਨੂੰ ਜ਼ਾਹਿਰ ਨਹੀਂ ਕੀਤਾ। ਉਹਨਾਂ ਦੇ ਸਿਪਾਹੀਆਂ ਵਲੋਂ ਬਾਹਰੀ ਤੌਰ ਤੇ ਕੋਈ ਪਰੇਸ਼ਾਨੀ ਜਾਂ ਬੇਚੈਨੀ ਦਾ ਚਿੰਨ੍ਹ ਤੱਕ ਨਜ਼ਰ ਨਹੀਂ ਸੀ ਆ ਰਿਹਾ। 18 ਤਾਰੀਖ ਨੂੰ ਉਸ ਨੇ (ਵੀਲਰ ਨੇ) ਕਾਨਪੁਰ ਦੇ ਗਵਰਨਰ ਦੇ ਨਾਮ ਆਪਣਾ ਸੂਚਨਾ ਪੱਤਰ ਵਿਚ ਲਿਖ ਭੇਜਿਆ ਕਿ "ਇਥੇ ਬਿਲਕੁਲ ਸ਼ਾਂਤੀ ਹੈ।"

ਪਰ ਉਸ ਦੀ ਪਰੇਸ਼ਾਨੀ ਦਾ ਕਾਰਨ ਗੌਰਮਿੰਟ ਵਲੋਂ ਭੇਜੀ ਗਈ ਉਹ ਤਾਰ

1. ਉਹੀ; ਪੰਨਾ 16.
2. ਉਹੀ; ਪੰਨਾ 16.
3. ਉਹੀ।

ਸੀ, ਜਿਸ ਵਿਚ ਕਿਹਾ ਗਿਆ ਸੀ ਕਿ ਇਥੋਂ ਜੋ ਯੂਰਪੀਅਨ ਫ਼ੌਜ ਰਵਾਨਾ ਕੀਤੀ ਜਾ ਰਹੀ ਹੈ, ਉਸ ਦੇ ਰਹਿਣ ਦਾ ਪ੍ਰਬੰਧ ਕੀਤਾ ਜਾਵੇ। ਉਸ ਨੂੰ ਇਸ ਗੱਲ ਦਾ ਡਰ ਸੀ ਕਿ ਜੇ ਯੂਰਪੀਅਨ ਫ਼ੌਜ ਦੇ ਆਉਣ ਦੀ ਖ਼ਬਰ ਫੈਲ ਗਈ ਤਾਂ ਉਥੋਂ ਦੇ ਦੇਸੀ ਸਿਪਾਹੀ ਸਮਝ ਜਾਣਗੇ ਕਿ ਉਹਨਾਂ ਦੀ ਵਫ਼ਾਦਾਰੀ ਤੇ ਸ਼ੱਕ ਕੀਤਾ ਜਾ ਰਿਹਾ ਹੈ ਤੇ ਉਹ ਚੌਕੰਨੇ ਹੋ ਜਾਣਗੇ। 21 ਮਈ ਨੂੰ ਜਦ II ਕੈਵੇਲਰੀ ਦੇ ਦਸਤੇ ਵਿਚ ਇਹ ਅਫ਼ਵਾਹ ਫੈਲੀ ਕਿ ਉਹਨਾਂ ਦੇ ਹਥਿਆਰ ਅਤੇ ਘੋੜੇ ਖੋਹ ਲਏ ਜਾਣਗੇ ਤਾਂ ਦਸਤੇ ਦੇ ਸਿਪਾਹੀਆਂ ਵਿਚ ਹਲਚਲ ਪੈਦਾ ਹੋ ਗਈ ਅਤੇ ਇਹ ਖ਼ਤਰਾ ਵੀ ਪੈਦਾ ਹੋ ਗਿਆ ਕਿ ਇਹ ਦਸਤਾ ਕਿਸੇ ਵੀ ਸਮੇਂ ਬਗ਼ਾਵਤ ਕਰ ਸਕਦਾ ਹੈ। ਵਾਕਈ ਦੂਜੇ ਦਿਨ 55 ਯੂਰਪੀਅਨ ਅਫ਼ਸਰਾਂ ਅਤੇ 140 ਸਵਾਰਾਂ ਦਾ ਇਕ ਦਸਤਾ ਲਖਨਉ ਤੋਂ ਇਥੇ ਪੁੱਜ ਗਿਆ ਪਰ ਉਹਨਾਂ ਦੀ ਗਿਣਤੀ ਕੋਈ ਏਨੀ ਜ਼ਿਆਦਾ ਨਹੀਂ ਸੀ ਕਿ ਦੇਸੀ ਸਿਪਾਹੀ ਉਹਨਾਂ ਤੋਂ ਡਰਦੇ, ਇਹੀ ਕਾਰਨ ਸੀ ਕਿ ਉਹਨਾਂ ਦੇ ਆਉਣ ਤੇ ਵੀ ਸ਼ਾਂਤੀ ਬਣੀ ਰਹੀ। ਪਰ ਫ਼ੌਜ ਵਿਚ ਤਣਾਓ ਉਸੇ ਤਰ੍ਹਾਂ ਕਾਇਮ ਰਿਹਾ। ਦੋਵੇਂ ਇਕ ਦੂਜੇ ਦੀਆਂ ਨੀਅਤਾਂ ਤੇ ਸ਼ਕ ਕਰਦੇ ਰਹੇ। ਯੂਰਪੀਅਨ ਅਫ਼ਸਰਾਂ ਨੂੰ ਡਰ ਸੀ ਕਿ ਇਥੇ ਵੀ ਮੇਰਠ ਅਤੇ ਦਿੱਲੀ ਵਰਗੀ ਹਾਲਤ ਪੈਦਾ ਨਾ ਹੋ ਜਾਵੇ। ਉਧਰ ਦੇਸੀ ਸਿਪਾਹੀ ਇਕ ਦੂਜੇ ਨੂੰ ਹੁਸ਼ਿਆਰ ਕਰ ਰਹੇ ਸਨ ਤੇ ਕਹਿ ਸਨ ਕਿ ਸਾਹਿਬ ਲੋਕਾਂ ਦੀ ਨੀਅਤ ਠੀਕ ਨਹੀਂ ਜਾਪਦੀ। ਉਹ ਦੇਖ ਰਹੇ ਸਨ ਕਿ ਵੀਲਰ ਅੰਦਰ ਹੀ ਅੰਦਰ ਹਰ ਕਿਸਮ ਦੀ ਮੁਸੀਬਤ ਦਾ ਸਾਹਮਣਾ ਕਰਨ ਦੀਆਂ ਤਿਆਰੀਆਂ ਕਰ ਰਿਹਾ ਸੀ। ਯੂਰਪੀਅਨ ਅਫ਼ਸਰਾਂ ਦੇ ਠਹਿਰਨ ਦਾ ਇੰਤਜ਼ਾਮ ਐਸੀ ਥਾਂ ਤੇ ਕੀਤਾ ਜਾ ਰਿਹਾ ਸੀ, ਜਿਥੇ ਚੌਹੀਂ ਪਾਸੀਂ ਕਿਲ੍ਹਾ ਬੰਦੀ ਸੀ। ਖ਼ਜ਼ਾਨੇ ਅਤੇ ਬਰੂਦਖਾਨੇ ਤੋਂ ਦੇਸੀ ਸਿਪਾਹੀਆਂ ਦਾ ਪਹਿਰਾ ਹਟਾ ਕੇ ਉਹਨਾਂ ਦੀ ਥਾਵੇਂ ਅੰਗਰੇਜ਼ੀ ਪਹਿਰੇਦਾਰਾਂ ਨੂੰ ਤੈਨਾਤ ਕਰ ਦਿਤਾ ਸੀ। ਇਹਨਾਂ ਸਾਰੀਆਂ ਗੱਲਾਂ ਤੋਂ ਜਾਪਦਾ ਸੀ ਕਿ ਉਹਨਾਂ ਦੀ ਵਫ਼ਾਦਾਰੀ ਤੇ ਸ਼ਕ ਕੀਤਾ ਜਾ ਰਿਹਾ ਹੈ ਤੇ ਇਸੇ ਗੱਲ ਨੇ ਉਹਨਾਂ ਦੇ ਦਿਲਾਂ ਵਿਚ ਗੁੱਸਾ ਪੈਦਾ ਕਰ ਦਿਤਾ।

**ਤਣਾਓ ਦਾ ਵਧਣਾ :**

ਬਦਕਿਸਮਤ ਨਾਲ ਸੜਿਆ ਹੋਇਆ ਆਟਾ ਬਾਜ਼ਾਰ ਵਿਚ ਆ ਗਿਆ ਤੇ ਆਪਣੀ ਕੀਮਤ ਤੋਂ ਘੱਟ ਭਾਅ ਤੇ ਵਿਕਣ ਲਗ ਪਿਆ। ਇਸ ਆਟੇ ਦਾ ਬਾਜ਼ਾਰ ਵਿਚ ਵਿਕਣਾ ਸੀ ਕਿ ਇਹ ਅਫ਼ਵਾਹ ਜੰਗਲ ਦੀ ਅੱਗ ਵਾਂਗ ਫੈਲ ਗਈ ਕਿ ਇਸ ਆਟੇ ਵਿਚ ਗਾਂ ਅਤੇ ਸੂਅਰਾਂ ਦੀਆਂ ਪਿਸੀਆਂ ਹੋਈਆਂ ਹੱਡੀਆਂ ਦੀ ਮਿਲਾਵਟ ਹੈ। ਇਸ ਅਫ਼ਵਾਹ ਨਾਲ ਸਿਪਾਹੀਆਂ ਵਿਚ ਹਲਚਲ ਪੈਦਾ ਹੋ ਗਈ। ਇਹਨਾਂ ਅਫ਼ਵਾਹਾਂ ਦੇ ਬੇਬੁਨਿਆਦ ਸਾਬਿਤ ਹੋਣ ਮਗਰੋਂ ਵੀ ਉਹਨਾਂ ਨੂੰ ਯਕੀਨ ਨਾ ਆਇਆ।

ਇਸ ਹਾਲਤ ਵਿਚ ਰਹਿਣਾ ਯੂਰਪੀਅਨ ਅਫ਼ਸਰਾਂ ਲਈ ਬੜਾ ਮੁਸ਼ਕਿਲ ਹੋ ਗਿਆ। ਉਹਨਾਂ ਨੂੰ ਹਰ ਵੇਲੇ ਇਹ ਡਰ ਲਗਿਆ ਰਹਿੰਦਾ ਕਿ ਪਤਾ ਨਹੀਂ ਕਿਹੜੇ ਵੇਲੇ ਕੀ ਹੋ ਜਾਵੇ! ਥੋੜ੍ਹੀ ਜਿਹੀ ਆਵਾਜ਼ ਨਾਲ ਬੱਘੀਆਂ, ਪਾਲਕੀਆਂ ਤੇ ਦੂਜੇ

ਕਿਸਮ ਦੀਆਂ ਸਵਾਰੀਆਂ ਯੂਰਪੀਅਨ ਫ਼ੌਜ ਦੇ ਅਹਾਤੇ ਵਿਚ ਪੁੱਜ ਜਾਂਦੀਆਂ। ਲੇਖਕਾਂ, ਵਪਾਰੀਆਂ, ਔਰਤਾਂ, ਨੌਕਰਾਣੀਆਂ, ਬੱਚਿਆਂ ਅਤੇ ਅਫ਼ਸਰਾਂ ਨੂੰ ਲਿਆ ਕੇ ਸੁਰਖਿਅਤ ਠਿਕਾਣਿਆਂ ਤੇ ਪੁਚਾਇਆ ਜਾਂਦਾ। ਜਦ ਅਫ਼ਵਾਹ ਦਾ ਖੰਡਨ ਹੋ ਜਾਂਦਾ ਤੇ ਇਹ ਲੋਕੀ ਘਰ ਪਰਤ ਜਾਇਆ ਕਰਦੇ ਸਨ।

## ਨਾਨਾ ਦਾ ਮਦਦ ਦੇਣਾ :

ਜਦ ਤਣਾਓ ਬਹੁਤ ਜ਼ਿਆਦਾ ਵੱਧ ਗਿਆ ਤਾਂ ਕਾਨਪੁਰ ਦੇ ਅਫ਼ਸਰਾਂ ਨੇ ਨਾਨਾ ਕੋਲੋਂ ਸਹਾਇਤਾ ਮੰਗੀ। ਨਾਨਾ ਸਾਹਿਬ ਝੱਟ ਹੀ 300 ਸਿਪਾਹੀ ਅਤੇ ਦੋ ਤੋਪਾਂ ਲੈ ਕੇ ਤਾਂਤੀਆ ਨਾਲ ਕਾਨਪੁਰ ਪੁੱਜ ਗਿਆ। ਉਸ ਨੂੰ ਛਾਉਣੀ ਤੋਂ ਪੰਜ ਮੀਲ ਦੂਰ ਨਵਾਬਗੰਜ ਦੇ ਖ਼ਜ਼ਾਨੇ ਦੀ ਸੁਰਖਿਆ ਲਈ ਤੈਨਾਤ ਕਰ ਦਿਤਾ ਗਿਆ।

ਇਸ ਗੱਲ ਬਾਰੇ ਇਤਿਹਾਸਕਾਰਾਂ ਵਿਚਕਾਰ ਮਤਭੇਦ ਹੈ ਕਿ ਨਾਨਾ ਕੋਲੋਂ ਮਦਦ ਮੰਗੀ ਗਈ ਸੀ ਜਾਂ ਉਸ ਨੇ ਖ਼ੁਦ ਕੀਤੀ ਸੀ। ਕਮਿਸ਼ਨਰ ਦੇ ਦਫ਼ਤਰ ਦੇ ਇਕ ਯੂਰਪੀਅਨ ਕਲਰਕ ਸੈਫਰਡ ਦਾ ਖ਼ਿਆਲ ਹੈ ਕਿ ਨਾਨਾ ਨੇ ਮਦਦ ਖ਼ੁਦ ਹੀ ਦਿਤੀ ਸੀ ਪਰ ਮਾਬਰੇ ਥਾਮਸਨ, ਜੋ ਸਤੀ ਚੌਰਾ ਘਾਟ ਦੇ ਕਤਲੇਆਮ ਤੋਂ ਬੱਚ ਨਿਕਲਿਆ ਸੀ, ਕਹਿੰਦਾ ਹੈ ਕਿ ਨਾਨਾ ਨੇ ਮਦਦ ਆਪ ਨਹੀਂ ਸੀ ਦਿਤੀ ਬਲਕਿ ਸਰ ਹਿਊ ਵੀਲਰ ਨਾਲ ਸਲਾਹ ਕਰਕੇ ਮਿਸਟਰ ਹੈਲਰਡਸਨ ਨੇ ਕਿਸੀ ਆਦਮੀ ਨੂੰ 'ਬੇਦਰ' ਭੇਜ ਕੇ ਨਾਨਾ ਨੂੰ ਖ਼ੁਦ ਮਦਦ ਲਈ ਬੁਲਵਾਇਆ ਸੀ। ਥਾਮਸਨ ਦਾ ਬਿਆਨ ਜ਼ਿਆਦਾ ਦਮ ਵਾਲਾ ਜਾਪਦਾ ਹੈ ਕਿਉਂਕਿ ਥਾਮਸਨ ਇਕ ਕਮਿਸ਼ਨਰ ਫ਼ੌਜੀ ਅਫ਼ਸਰ ਸੀ ਤੇ ਇਸੇ ਲਈ ਉਸ ਦੀ ਪਹੁੰਚ ਜ਼ਿਲੇ ਦੇ ਅਧਿਕਾਰੀ ਅਤੇ ਫ਼ੌਜ ਦੇ ਕਪਤਾਨ ਦੋਹਾਂ ਤੱਕ ਸੀ। ਥਾਮਸਨ ਦੇ ਇਸ ਬਿਆਨ ਦੀ ਹਿਮਾਇਤ ਤਾਂਤੀਆ ਦੇ ਆਖ਼ਰੀ ਬਿਆਨ ਤੋਂ ਵੀ ਹੁੰਦੀ ਹੈ, ਜਿਸ ਵਿਚ ਤਾਂਤੀਆ ਨੇ ਦਸਿਆ ਸੀ ਕਿ ਹੈਲਰਡਸਨ ਨੇ ਨਾਨਾ ਸਾਹਿਬ ਨੂੰ ਖ਼ਤ ਲਿਖਿਆ ਸੀ ਕਿ ਉਹ ਆਪਣੇ ਸਿਪਾਹੀ ਲੈ ਕੇ ਆ ਜਾਣ ਅਤੇ ਖ਼ਜ਼ਾਨੇ ਦੀ ਹਿਫ਼ਾਜ਼ਤ ਕਰਨ। ਤਾਂਤੀਆ ਵੀ ਨਾਨਾ ਸਾਹਿਬ ਦੇ ਨਾਲ ਹੀ ਸੀ। ਜਦ ਉਹ ਉੱਥੇ ਪੁੱਜੇ ਤਾਂ ਜ਼ਿਲਾ-ਅਧਿਕਾਰੀ ਨੇ ਕਿਹਾ ਕਿ ਬੜਾ ਚੰਗਾ ਹੋਇਆ ਕਿ ਤੁਸੀਂ ਲੋਕੀ ਆ ਗਏ ਕਿਉਂਕਿ ਸਿਪਾਹੀ ਹੁਕਮ ਨਹੀਂ ਮੰਨ ਰਹੇ। ਇਹ ਕਿੱਸਾ 22 ਮਈ ਦਾ ਹੈ।

## ਵੀਲਰ ਵਲੋਂ ਪੁਆਈ ਜਾਣ ਵਾਲੀ ਖਾਈ ਬੰਦੀ :

23 ਮਈ ਨੂੰ ਸਾਰੀਆਂ ਯੂਰਪੀਅਨ ਔਰਤਾਂ, ਬੱਚੇ ਅਤੇ ਹੋਰ ਦੂਜੇ ਗ਼ੈਰ-ਫ਼ੌਜੀ ਯੂਰਪੀਅਨ ਨਾਗਰਿਕ ਐਸੀਆਂ ਇਮਾਰਤਾਂ ਵਿਚ ਪੁਚਾ ਦਿਤੇ ਗਏ, ਜਿਸ ਦੇ ਚੌਹੀਂ ਪਾਸੀਂ ਦੀਵਾਰਾਂ ਸਨ। ਦੇਸ਼ ਦੇ ਸਿਪਾਹੀਆਂ ਨੂੰ ਇਸ ਪਨਾਹਗਾਹ ਬਨਣ ਤੇ ਬਹੁਤ ਗੁੱਸਾ ਸੀ ਕਿਉਂਕਿ ਇਸ ਤੋਂ ਇਹ ਸਾਬਿਤ ਹੁੰਦਾ ਸੀ ਕਿ ਗੋਰਿਆਂ ਨੂੰ ਉਹਨਾਂ ਤੇ ਭਰੋਸਾ ਨਹੀਂ ਰਿਹਾ। ਇਹ ਪਨਾਹਗਾਹ ਦੋ ਜਾਂ ਇਕ ਮੰਜ਼ਲਾ ਬੈਰਿਕਾਂ ਤੇ ਬਣੀ ਹੋਈ ਸੀ। ਜਿਹਨਾਂ ਵਿਚੋਂ ਇਕ ਦੀ ਛੱਤ ਘਾਹ-ਫੂਸ ਦੀ ਬਣੀ ਹੋਈ ਸੀ, ਇਸ ਨੂੰ

ਪਨਾਹਗਾਹ ਆਖਣਾ ਹੀ ਗ਼ਲਤ ਸੀ ਕਿਉਂਕਿ ਇਸ ਦੀ ਇਮਾਰਤ ਅਤੇ ਅਹਾਤਾ ਬਹੁਤ ਹੀ ਕਮਜ਼ੋਰ ਸੀ । ਅਸਲ ਵਿਚ ਇਹ ਇਮਾਰਤ ਛੇਤੀ-ਛੇਤੀ ਵਿਚ ਯੂਰਪੀਅਨਾਂ ਨੂੰ ਅਚਾਨਕ ਹਮਲੇ ਤੋਂ ਬਚਣ ਲਈ ਬਣਾਉਣੀ ਪਈ ਸੀ । ਇਸ ਦੇ ਸਾਹਮਣੇ ਖ਼ੰਦਕ (ਕਿਲ੍ਹੇ ਦੇ ਆਲੇ-ਦੁਆਲੇ ਉਹ ਖਾਈਆਂ, ਜਿਹਨਾਂ ਵਿਚ ਕਿਲ੍ਹੇ ਦੀ ਸੁਰਖਿਆ ਲਈ ਅੱਗ ਬਲਦੀ ਰਹਿੰਦੀ ਹੈ) ਬਣਾਈ ਗਈ, ਉਹ ਵੀ ਜ਼ਿਆਦਾ ਗਹਿਰੀ ਨਹੀਂ ਸੀ । ਉਸ ਦੀ ਚਾਰ ਦੀਵਾਰੀ ਵੀ ਮਜ਼ਬੂਤ ਨਹੀਂ ਸੀ ਤੇ ਨਾ ਹੀ ਉੱਚੀ । ਇਸੇ ਕਰਕੇ ਇਸ ਦਾ ਨਾਮ ਅਜ਼ੀਮੁੱਲਾ ਨੇ 'ਮਾਯੂਸੀ ਦਾ ਕਿਲ੍ਹਾ' ਰਖਿਆ ਸੀ ।

ਮਈ ਦੇ ਆਖ਼ਿਰੀ ਦਿਨਾਂ ਵਿਚ ਕਾਨਪੁਰ ਦੀ ਹਾਲਤ ਇਹ ਸੀ ਕਿ ਤਨਾਉ ਬਰਾਬਰ ਵਧ ਰਿਹਾ ਸੀ । ਅੰਗਰੇਜ਼ ਅਤੇ ਹਿੰਦੁਸਤਾਨ ਸਿਪਾਹੀ ਇਕ ਦੂਜੇ ਉਤੇ ਸ਼ੱਕ ਕਰ ਰਹੇ ਸਨ । ਕਾਨਪੁਰ ਇਕ ਐਸੇ ਜਵਾਲਾਮੁਖੀ ਦੇ ਮੂੰਹ ਤੇ ਬੈਠਾ ਹੋਇਆ ਸੀ ਜੋ ਕਿਸੇ ਵੇਲੇ ਵੀ ਫੱਟ ਕੇ ਸਾਰੇ ਸ਼ਹਿਰ ਨੂੰ ਆਪਣੀ ਲਪੇਟ ਵਿਚ ਲੈ ਸਕਦਾ ਸੀ ।

# 5. ਕਾਨਪੁਰ ਦੀ ਬਗ਼ਾਵਤ

ਆਖਿਰ ਉਹ ਵੇਲਾ ਵੀ ਆ ਗਿਆ, ਜਿਸ ਦਾ ਡਰ ਸੀ। ਕਿਸੀ ਅੰਗਰੇਜ਼ ਅਫ਼ਸਰ ਨੇ ਨਸ਼ੇ ਵਿਚ ਘੁੜਸਵਾਰ ਸੈਨਾ ਦੇ ਦੂਜੇ ਦਸਤੇ ਦੀ ਇਕ ਗਸ਼ਤੀ ਟੁਕੜੀ ਤੇ ਗੋਲੀ ਚਲਾ ਦਿਤੀ। ਇਸ ਅੰਗਰੇਜ਼ ਦਾ ਕੋਰਟ ਮਾਰਸ਼ਲ ਹੋ ਗਿਆ ਪਰ ਇਸ ਨੂੰ ਬਾਅਦ ਵਿਚ ਬਰੀ ਕਰ ਦਿਤਾ ਗਿਆ। ਉਸ ਨੂੰ ਇਸ ਬਿਨਾ ਤੇ ਰਿਹਾ ਕੀਤਾ ਗਿਆ ਕਿ ਉਸ ਤੋਂ ਇਹ ਜੁਰਮ ਇਕ ਐਸੀ ਦਿਮਾਗੀ ਹਾਲਤ ਦੌਰਾਨ ਹੋਇਆ ਜਦ ਉਹ ਆਪਣੀ ਪੂਰੀ ਹੋਸ਼ ਵਿਚ ਨਹੀਂ ਸੀ। ਅੰਗਰੇਜ਼ ਅਫ਼ਸਰ ਨੂੰ ਇੰਜ ਮਾਫ਼ ਕਰਨਾ ਦੇਸੀ ਸਿਪਾਹੀਆਂ ਨੂੰ ਭੜਕਾਣ ਲਈ ਇਕ ਬਹਾਨਾ ਸਾਬਿਤ ਹੋਇਆ। ਉਹਨਾਂ ਦਾ ਖ਼ਿਆਲ ਸੀ ਕਿ ਉਸ ਅੰਗਰੇਜ਼ ਨੂੰ ਇਸ ਕਰਕੇ ਮਾਫ਼ ਕੀਤਾ ਗਿਆ ਹੈ ਕਿਉਂਕਿ ਉਹ ਉਹਨਾਂ ਦੀ ਕੌਮ ਦਾ ਆਦਮੀ ਸੀ ਪਰ ਜੇ ਕਿਸੇ ਹਿੰਦੁਸਤਾਨੀ ਸਿਪਾਹੀ ਨੇ ਇਸ ਤਰ੍ਹਾਂ ਕਿਸੇ ਗੋਰੇ ਤੇ ਗੋਲੀ ਚਲਾ ਦਿਤੀ ਹੁੰਦੀ ਤਾਂ ਉਸ ਨੂੰ ਸਿੱਧਾ ਫ਼ਾਂਸੀ ਤੇ ਲਟਕਾ ਦਿਤਾ ਜਾਣਾ ਸੀ। ਉਹ ਖੁੱਲ੍ਹੇ ਆਮ ਗੁੱਸੇ ਵਿਚ ਇਹ ਕਹਿੰਦੇ ਸਨ ਕਿ ਇੰਜ ਵੀ ਹੋ ਸਕਦਾ ਹੈ ਕਿ ਕਿਸੇ ਵੇਲੇ ਵੀ ਉਹਨਾਂ ਦੀਆਂ ਬੰਦੂਕਾਂ ਚਲ ਜਾਣ। ਸਿਪਾਹੀ ਸਭ ਕੁਝ ਜਾਣਦੇ ਸਨ, ਪਰ ਹਾਲੇ ਤੱਕ ਖ਼ਾਮੋਸ਼ ਸਨ। ਗੋਰੇ ਅਫ਼ਸਰਾਂ ਤੋਂ ਇਹਨਾਂ ਦਾ ਰਿਸ਼ਤਾ ਤਕਰੀਬਨ ਟੁੱਟ ਚੁਕਿਆ ਸੀ।

3 ਜੂਨ ਨੂੰ ਵੀਲਰ ਦੇ ਜਾਸੂਸ ਇਹ ਖ਼ਬਰ ਲਿਆਏ ਕਿ ਬਗ਼ਾਵਤ ਹੋਣ ਹੀ ਵਾਲੀ ਹੈ। ਯੂਰਪੀਅਨ ਲੋਕਾਂ ਨੂੰ ਸੁਰਖਿਅਤ ਥਾਵਾਂ ਤੇ ਪੁਚਾਣ ਦਾ ਹੁਕਮ ਦੇ ਦਿਤਾ ਗਿਆ ਅਤੇ ਬੈਰਿਕਾਂ ਵਿਚ ਇਕ ਮਹੀਨੇ ਦੀ ਰਸਦ ਜਮ੍ਹਾਂ ਕਰ ਲਈ ਗਈ। ਖ਼ਜ਼ਾਨੇ ਵਿਚੋਂ ਇਕ ਲੱਖ ਰੁਪਏ ਵੀ ਮੰਗਵਾ ਕੇ ਰਖ ਲਏ ਗਏ।

4 ਜੂਨ ਨੂੰ ਦੂਜੇ ਘੁੜਸਵਾਰ ਦਸਤੇ ਨੇ ਬਗ਼ਾਵਤ ਕਰ ਦਿਤੀ। ਪਹਿਲੀ ਪੈਦਲ ਸੈਨਾ ਦੀ ਟੁਕੜੀ ਵੀ ਉਹਨਾਂ ਨਾਲ ਮਿਲ ਗਈ। 56ਵੇਂ ਦਸਤੇ ਦੀ ਵਾਰੀ ਸੀ। 53ਵੇਂ ਦਸਤੇ ਨੇ ਹੁਣ ਤੱਕ ਬਗ਼ਾਵਤ ਨਹੀਂ ਸੀ ਕੀਤੀ, ਉਹ ਹਾਲੇ ਤੱਕ ਵੀ ਅੰਗਰੇਜ਼ਾਂ ਦੇ ਹੁਕਮ ਦਾ ਪਾਲਣ ਕਰ ਰਹੀ ਸੀ। ਪਰ ਇਕ ਦਿਨ ਕਿਸੇ ਨੇ ਗ਼ਲਤੀ ਨਾਲ ਉਹਨਾਂ 'ਤੇ ਗੋਲੀ ਚਲਾ ਦਿਤੀ। ਥਾਮਸਨ ਅਨੁਸਾਰ "ਇਹ ਲੋਕ ਆਪਣੀਆਂ

ਬੈਰਿਕਾਂ ਵਿਚ ਸ਼ਾਂਤੀ ਨਾਲ ਖਾਣਾ ਬਣਾ ਰਹੇ ਸਨ ਕਿ ਅਚਾਨਕ ਵੀਲਰ ਦੇ ਹੁਕਮ ਤੇ ਤੋਪਖ਼ਾਨੇ ਨੇ ਗੋਲੀਆਂ ਬਰਸਾਉਣੀਆਂ ਸ਼ੁਰੂ ਕਰ ਦਿਤੀਆਂ ਤੇ ਨੌਂ ਪੌਂਡ ਦੀਆਂ ਤੋਪਾਂ ਨੇ ਉਹਨਾਂ ਨੂੰ ਸਾਡੇ ਕੋਲੋਂ ਦੂਰ ਭੱਜਣ ਲਈ ਮਜਬੂਰ ਕਰ ਦਿਤਾ।"[1]

## ਨਾਨਾ ਦਾ ਲੀਡਰੀ ਸੰਭਾਲਨਾ :

ਜਿਵੇਂ ਕਿ ਉਮੀਦ ਸੀ ਬਗ਼ਾਵਤ ਕਰਨ ਵਾਲੇ ਸਿਪਾਹੀਆਂ ਨੇ ਨਵਾਬਗੰਜ ਦੇ ਖ਼ਜ਼ਾਨੇ (ਨਵਾਬਗੰਜ) ਵਲ ਕੂਚ ਕਰ ਦਿਤਾ। ਖ਼ਜ਼ਾਨੇ ਤੇ ਨਾਨਾ ਸਾਹਿਬ ਦਾ ਪਹਿਰਾ ਸੀ। ਇਹਨਾਂ ਬਾਗ਼ੀਆਂ ਦੇ ਉਥੇ ਪੁੱਜਦੇ ਹੀ ਨਾਨਾ ਉਹਨਾਂ ਨਾਲ ਮਿਲ ਗਿਆ ਅਤੇ ਖ਼ਜ਼ਾਨੇ ਦੀ ਰਕਮ ਬਾਗ਼ੀ ਸਿਪਾਹੀਆਂ ਵਿਚ ਵੰਡ ਦਿਤੀ। ਬਾਗ਼ੀਆਂ ਨੇ ਕੈਦਖ਼ਾਨਿਆਂ ਵਿਚ ਬੰਦ ਕੈਦੀਆਂ ਨੂੰ ਵੀ ਆਜ਼ਾਦ ਕਰ ਦਿਤਾ ਅਤੇ ਅਸਲੇਖ਼ਾਨੇ ਤੇ ਹਮਲਾ ਕਰਕੇ ਗੋਲਾ-ਬਾਰੂਦ ਅਤੇ ਹੋਰ ਹਥਿਆਰਾਂ ਤੇ ਕਬਜ਼ਾ ਕਰ ਲਿਆ। ਫਿਰ ਦਿੱਲੀ ਵਲ ਰਵਾਨਾ ਹੋ ਗਏ। 5 ਜੂਨ ਨੂੰ ਕਲਿਆਣਪੁਰ ਵਿਚ ਪਹਿਲਾ ਪੜਾਓ ਕੀਤਾ। ਇਹਨਾਂ ਬਾਗ਼ੀਆਂ ਦੇ ਦਿੱਲੀ ਚਲੇ ਜਾਣ ਮਗਰੋਂ ਯਕੀਨਨ ਹੀ ਵੀਲਰ ਨੂੰ ਸੁੱਖ ਦਾ ਸਾਹ ਆਇਆ ਹੋਵੇਗਾ। ਉਸ ਨੂੰ ਪਹਿਲਾਂ ਹੀ ਇਹੀ ਉਮੀਦ ਸੀ ਕਿ ਦੂਜੀਆਂ ਜਗ੍ਹਾਵਾਂ ਦੇ ਬਾਗ਼ੀਆਂ ਵਾਂਗ ਇਥੋਂ ਦੇ ਬਾਗ਼ੀ ਵੀ 'ਦਿੱਲੀ ਚਲੋ' ਦਾ ਨਾਹਰਾ ਲਗਾਣਗੇ। ਪਰ ਉਸ ਦੀ ਇਹ ਉਮੀਦ ਥੋੜ੍ਹੀ ਦੇਰ ਲਈ ਹੀ ਕਾਇਮ ਰਹੀ ਕਿਉਂਕਿ ਦੂਜੇ ਦਿਨ ਹੀ ਬਾਗ਼ੀ ਸਿਪਾਹੀ ਅਤੇ ਨਾਨਾ ਸਾਹਿਬ ਨੇ ਡਰੇ ਹੋਏ ਜਰਨੈਲ ਨੂੰ ਖ਼ਬਰ ਭਿਜਵਾ ਦਿਤੀ ਕਿ ਬਾਗ਼ੀ ਉਸ ਦੀ ਪਨਾਹਗਾਹ 'ਤੇ ਹਮਲਾ ਕਰਨ ਵਾਲੇ ਹਨ।

ਕਲਿਆਣਪੁਰ ਤੋਂ ਸਿਪਾਹੀ ਵਾਪਿਸ ਕਿੰਜ ਆ ਗਏ ? ਨਾਨਾ ਨੇ ਆਖ਼ਿਰ ਇਹ ਕਲਾਬਾਜ਼ੀ ਕਿਉਂ ਖਾਧੀ ? ਕੀ ਉਹ ਪਹਿਲਾਂ ਤੋਂ ਹੀ ਸੋਚੇ ਸਮਝੇ ਮਨਸੂਬੇ ਤੇ ਅਮਲ ਕਰ ਰਹੇ ਸਨ ਜਾਂ ਉਹ ਐਸਾ ਕਰਨ ਲਈ ਮਜਬੂਰ ਸਨ ?

ਕਾਨਪੁਰ ਦੀ ਇਸ ਬਗ਼ਾਵਤ ਬਾਰੇ ਸਾਨੂੰ ਬਹੁਤ ਘੱਟ ਪਤਾ ਚਲਦਾ ਹੈ। ਇਸ ਬਾਰੇ ਜੋ ਵੀ ਕਹਾਣੀਆਂ ਸਾਡੇ ਤੱਕ ਪੁੱਜੀਆਂ ਹਨ, ਉਹਨਾਂ ਵਿਚ ਵੀ ਟਕਰਾਓ ਪਾਇਆ ਜਾਂਦਾ ਹੈ। ਇਤਿਹਾਸਕਾਰਾਂ ਵਿਚ ਵੀ ਇਸ ਗੱਲ ਤੇ ਮਤਭੇਦ ਹਨ। ਇਹਨਾਂ ਇਤਿਹਾਸਕਾਰਾਂ ਦਾ ਮਤ ਹੈ ਕਿ 1857 ਦੀ ਬਗ਼ਾਵਰ ਅੰਗ੍ਰੇਜ਼ੀ ਹਕੂਮਤ ਦਾ ਤਖ਼ਤਾ ਉਲਟਾਣ ਦੀ ਇਕ ਬਹੁਤ ਵੱਡੇ ਪੈਮਾਨੇ ਤੇ ਸਾਜਿਸ਼ ਸੀ। ਉਹਨਾਂ ਦਾ ਕਹਿਣਾ ਹੈ ਕਿ ਬਗ਼ਾਵਤ ਦਾ ਪਲਾਨ ਨਾਨਾ ਨੇ ਪਹਿਲਾਂ ਤੋਂ ਹੀ ਬਣਾਇਆ ਹੋਇਆ ਸੀ ਅਤੇ ਅੰਗਰੇਜ਼ ਅਫ਼ਸਰਾਂ ਦੀ ਪ੍ਰਾਹੁਣਾਚਾਰੀ ਅਤੇ ਉਹਨਾਂ ਦੀ ਖ਼ਾਤਰਦਾਰੀ ਇਕ ਢੌਂਗ ਸੀ, ਜੋ ਉਹਨਾਂ ਨੇ ਅੰਗ੍ਰੇਜ਼ ਅਫ਼ਸਰਾਂ ਦਾ ਯਕੀਨ ਹਾਸਿਲ ਕਰਨ ਵਾਸਤੇ ਰਚਿਆ ਸੀ। ਉਹ ਬਾਗ਼ੀਆਂ ਨਾਲ ਪਹਿਲਾਂ ਤੋਂ ਹੀ ਮਿਲੇ ਹੋਏ ਸਨ ਅਤੇ

---

1. ਥਾਮਸਨ; ਉਹੀ; ਪੰਨਾ 39-40.

ਅੰਗਰੇਜ਼ਾਂ ਤੋਂ ਬਦਲਾ ਲੈਣ ਲਈ ਉੱਚਿਤ ਮੌਕੇ ਦੀ ਤਲਾਸ਼ ਵਿਚ ਸਨ। ਉਹ ਆਪਣੇ ਇਸ ਢੌਂਗ ਨਾਲ ਦੁਸ਼ਮਨ ਨੂੰ ਧੋਖੇ ਵਿਚ ਰੱਖਣ 'ਚ ਕਾਮਯਾਬ ਰਹੇ ਤੇ ਜਦ ਉਹਨਾਂ ਨੂੰ ਖ਼ਜ਼ਾਨੇ ਦੀ ਹਿਫ਼ਾਜ਼ਤ ਤੇ ਲਗਾਇਆ ਗਿਆ ਤਾਂ ਉਹਨਾਂ ਨੇ ਇਸ ਮੌਕੇ ਤੋਂ ਫ਼ਾਇਦਾ ਉਠਾਇਆ। ਕੁਝ ਹੋਰ ਇਤਿਹਾਸਕਾਰਾਂ ਦਾ ਖ਼ਿਆਲ ਹੈ ਕਿ ਦੇਸੀ ਅਫ਼ਸਰਾਂ ਦਾ ਇਕ ਸੰਗਠਨ ਨਾਨਾ ਸਾਹਿਬ ਨੂੰ ਮਿਲਿਆ ਤੇ ਕਿਹਾ, "ਮਹਾਰਾਜਾ, ਤੁਸੀਂ ਸਾਡਾ ਸਾਥ ਦਿਓ ਤੇ ਅਸੀਂ ਤੁਹਾਨੂੰ ਗੱਦੀ ਤੇ ਬਿਠਾਵਾਂਗੇ। ਪਰ ਜੇ ਤੁਸੀਂ ਸਾਡੇ ਦੁਸ਼ਮਨਾਂ ਦਾ ਸਾਥ ਦਿਤਾ ਤਾਂ ਅਸੀਂ ਤੁਹਾਨੂੰ ਮੌਤ ਦੇ ਘਾਟ ਉਤਾਰ ਦੇਵਾਂਗੇ।" ਇਹ ਸੁਣ ਕੇ ਨਾਨਾ ਨੇ ਜੁਆਬ ਦਿਤਾ, "ਮੈਨੂੰ ਅੰਗ੍ਰੇਜ਼ਾਂ ਨਾਲ ਕੀ ਮਤਲਬ, ਮੈਂ ਪੂਰੀ ਤਰ੍ਹਾਂ ਤੁਹਾਡੇ ਨਾਲ ਹਾਂ।"[1] ਇਸ ਕਹਾਣੀ ਦੀ ਪ੍ਰਮਾਣਿਕਤਾ ਬਾਰੇ ਵੀ ਕਈਆਂ ਦੁਆਰਾ ਸ਼ੰਕੇ ਉਠਾਏ ਗਏ।

ਤਾਂਤੀਆ ਦੇ ਬਿਆਨ ਮੁਤਾਬਿਕ ਨਾਨਾ ਨੂੰ ਬਾਗ਼ੀਆਂ ਦਾ ਸਾਥ ਦੇਣ ਤੇ ਜ਼ਬਰਦਸਤੀ ਮਜਬੂਰ ਕੀਤਾ ਗਿਆ ਕਿ ਉਹ ਉਹਨਾਂ ਦੇ ਲੀਡਰ ਬਨਣ। ਤਾਂਤੀਆ ਖ਼ੁਦ ਬਾਗ਼ੀ ਸਨ ਤੇ ਨਾਨਾ ਦੇ ਖ਼ਾਸ ਦੋਸਤਾਂ ਵਿਚੋਂ ਸਨ। ਇਸ ਲਈ ਉਹਨਾਂ ਦੇ ਇਸ ਬਿਆਨ ਨੂੰ ਝੂਠਾ ਸਮਝਿਆ ਜਾ ਸਕਦਾ ਹੈ। ਫਿਰ ਕਿਉਂਕਿ ਇਹ ਲੋਕ ਦੇਸ਼ ਦੀ ਖ਼ਾਤਿਰ ਅੰਗਰੇਜ਼ਾਂ ਨਾਲ ਲੜਾਈ ਕਰ ਰਹੇ ਸਨ ਇਸ ਲਈ ਉਹਨਾਂ ਕੋਲੋਂ ਪੂਰੀ ਗੱਲ, ਜੋ ਸੱਚ ਸੀ, ਸਾਹਮਣੇ ਲਿਆਉਣ ਦੀ ਉਮੀਦ ਵੀ ਨਹੀਂ ਕੀਤੀ ਜਾ ਸਕਦੀ। (ਇਹ ਵੀ ਇਕ ਇਤਫ਼ਾਕ ਸੀ ਕਿ ਬਗ਼ਾਵਤ ਦੇ ਚੌਹਾਂ ਲੀਡਰਾਂ ਨਾਨਾ ਸਾਹਿਬ, ਤਾਂਤੀਆ, ਰਾਣੀ ਝਾਂਸੀ ਅਤੇ ਬਹਾਦਰਸ਼ਾਹ ਨੇ ਇਸ ਸਿਲਸਿਲੇ ਵਿਚ ਇਕ ਹੀ ਗੱਲ ਕਹੀ। ਜਿਸ ਤੋਂ ਇਹ ਪਤਾ ਚਲਦਾ ਹੈ ਕਿ ਉਹ ਬਾਗ਼ੀਆਂ ਦੇ ਰਹਿਮ ਤੇ ਜ਼ਿੰਦਗੀ ਗੁਜ਼ਾਰ ਰਹੇ ਸਨ ਪਰ ਇਸ ਦੇ ਬਾਵਜੂਦ ਉਹ ਪੂਰੇ ਦਿਲ ਨਾਲ ਇਸ ਲੜਾਈ ਵਿਚ ਸ਼ਾਮਿਲ ਸਨ।

ਫ਼ਾਰੈਸਟ ਵੀ ਇਸ ਗੱਲ ਨੂੰ ਸੱਚ ਨਹੀਂ ਮੰਨਦਾ ਕਿ ਨਾਨਾ ਨੂੰ ਜ਼ਬਰਦਸਤੀ ਇਸ ਬਗ਼ਾਵਤ ਵਿਚ ਸ਼ਰੀਕ ਕੀਤਾ ਗਿਆ। ਕੇ. (KAYE), ਜੋ 1857 ਦੀ ਬਗ਼ਾਵਤ ਨੂੰ ਇਕ ਸੋਚੀ ਸਮਝੀ ਸਾਜ਼ਿਸ਼ ਸਮਝਦਾ ਸੀ, ਕਹਿੰਦਾ ਹੈ, "ਇੰਗਲਿਸਤਾਨ ਵਿਚ ਸਰਕਾਰ ਦੇ ਖ਼ਿਲਾਫ਼ ਆਪਣੀ ਅਪੀਲ ਦੀ ਨਾਕਾਮੀ ਮਗਰੋਂ, ਜਿਸ ਨੂੰ ਕਈ ਸਾਲ ਗੁਜ਼ਰ ਚੁੱਕੇ ਸਨ, ਨਾਨਾ ਅਤੇ ਉਸ ਦੇ ਵਕੀਲ ਅਜ਼ੀਮੁੱਲਾ ਖ਼ਾਮੋਸ਼ੀ ਨਾਲ ਆਪਣੀ ਸਾਜ਼ਿਸ਼ ਦਾ ਜਾਲ ਸਾਰੇ ਦੇਸ਼ ਵਿਚ ਫੈਲਾ ਰਹੇ ਸਨ।"[2]

ਸੇਨ ਦਾ ਖ਼ਿਆਲ ਹੈ ਕਿ ਹਾਦਸਿਆਂ ਤੋਂ ਪਤਾ ਚਲਦਾ ਹੈ ਕਿ ਸਿਪਾਹੀਆਂ ਨੂੰ ਇਸ ਬਗ਼ਾਵਤ ਲਈ ਇਕ ਸਹੀ ਲੀਡਰ ਦੀ ਲੋੜ ਸੀ। ਉਹਨਾਂ ਦੀ ਨਜ਼ਰ ਨਾਨਾ ਤੇ

1. ਸੇਨ; ਉਹੀ; ਪੰਨਾ 138.
2. ਸਰ ਜਾਨ ਕੇ; 'ਏ ਹਿਸਟਰੀ ਆਫ਼ ਦੀ ਸਪੋਏ ਵਾਰ ਇਨ ਇੰਡੀਆ', ਭਾਗ 1; ਪੰਨਾ 578.

ਪਈ, ਜੋ ਇਸ ਕੰਮ ਲਈ ਬਿਲਕੁਲ ਸਹੀ ਸਾਬਿਤ ਹੋ ਸਕਦੇ ਸਨ। ਉਹਨਾਂ ਨੇ ਨਾਨਾ ਨੂੰ ਆਪਣੇ ਨਾਲ ਮਿਲਾਣ ਲਈ ਧਮਕੀ ਅਤੇ ਲਾਲਚ ਦੋਹਾਂ ਤੋਂ ਕੰਮ ਲਿਆ। ਥੋੜ੍ਹੀ ਜਿਹੀ ਹਿਚਕਿਚਾਹਟ ਮਗਰੋਂ ਉਹਨਾਂ ਦੀ ਗੱਲ ਸਵੀਕਾਰ ਕਰ ਲਈ ਗਈ।[1] ਇਸ ਗੱਲ ਤੇ ਰਾਜ਼ ਦਾ ਪਰਦਾ ਪਿਆ ਰਿਹਾ ਪਰ ਇਹ ਗੱਲ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਨਾਨਾ ਨੂੰ ਆਪਣਾ ਲੀਡਰ ਬਨਾਣ ਮਗਰੋਂ 6 ਜੂਨ ਨੂੰ ਜਦ ਬਾਗ਼ੀ ਫ਼ੌਜਾਂ ਕਾਨਪੁਰ ਮੁੜੀਆਂ ਤਾਂ ਨਾਨਾ ਉਹਨਾਂ ਦੀ ਲੀਡਰੀ ਸੰਭਾਲ ਚੁਕਿਆ ਸੀ। ਇਸ ਤੋਂ ਇਲਾਵਾ ਕਾਨਪੁਰ ਤੋਂ ਵਾਪਿਸ ਆਉਣ ਮਗਰੋਂ ਬਾਗ਼ੀ ਸਿਪਾਹੀਆਂ ਨੇ ਨਾਨਾ ਨੂੰ ਆਪਣਾ 'ਰਾਜਾ' ਮੰਨ ਲਿਆ ਸੀ ਤੇ ਉਸ ਨੂੰ ਇਸੇ ਹੀ ਉਪਾਧੀ ਨਾਲ ਇਜ਼ਤ ਨਾਲ ਪੁਕਾਰਿਆ ਕਰਦੇ ਸਨ। ਨਾਨਾ ਦੇ ਹੁਕਮ ਨਾਲ ਤਿੰਨ ਅਫ਼ਸਰਾਂ ਨੂੰ ਬਾਗ਼ੀਆਂ ਦੇ ਵੱਖ-ਵੱਖ ਦਸਤਿਆਂ ਦਾ ਕਮਾਂਡਰ ਬਣਾਇਆ ਗਿਆ ਸੀ। ਸੂਬੇਦਾਰ ਟਿੱਕਾ ਸਿੰਘ ਨੂੰ ਜਰਨੈਲ ਦੀ ਉਪਾਧੀ ਦੇ ਕੇ II ਕੈਵਲਰੀ ਦਾ ਇੰਚਾਰਜ ਬਣਾਇਆ ਗਿਆ। ਜਮਾਦਾਰਜ਼ ਦੁਗੰਜਨ ਸਿੰਘ ਅਤੇ ਗੰਗਾਦੀਨ ਹੋਰਾਂ ਨੇ ਕਰਨੈਲ ਦੀ ਹੈਸੀਅਤ ਨਾਲ 53ਵੇਂ ਅਤੇ 56ਵੇਂ ਪੈਦਲ ਦਸਤਿਆਂ ਦੀ ਲੀਡਰੀ ਸੰਭਾਲੀ। ਹਾਥੀ ਤੇ ਰਖੇ ਹੋਏ ਝੰਡਿਆਂ ਦੇ ਇਕ ਜਲੂਸ ਵਿਚ ਨਗਾਰਿਆਂ ਦੀ ਗੂੰਜ ਵਿਚਕਾਰ ਇਹ ਐਲਾਨ ਕੀਤਾ ਗਿਆ ਕਿ ਨਾਨਾ ਸਾਹਿਬ ਦੀ ਹਕੂਮਤ ਸੁਰੂ ਹੋ ਗਈ ਹੈ।

**"ਮਾਯੂਸੀ ਦੇ ਕਿਲ੍ਹੇ" ਦਾ ਘੇਰਾਓ** :

ਇਹ ਪਨਾਹਗਾਹ ਜਿਵੇਂ ਕਿ ਪਹਿਲਾਂ ਵੀ ਕਿਹਾ ਜਾ ਚੁਕਿਆ ਹੈ ਕਿ ਕਮਜ਼ੋਰ ਬਣੀ ਹੋਈ ਸੀ, ਇਸ ਮਾਯੂਸੀ ਦੇ ਕਿਲ੍ਹੇ ਵਿਚ ਉਸ ਵੇਲੇ 900 ਲੋਕੀ ਜਮ੍ਹਾਂ ਸਨ। ਉਹਨਾਂ ਵਿਚੋਂ ਅੱਧੀਆਂ ਔਰਤਾਂ ਅਤੇ ਬੱਚੇ ਸਨ। 400 ਬਰਤਾਨਵੀ ਫ਼ੌਜੀ ਸਨ, ਜਿਹਨਾਂ ਵਿਚੋਂ 70 ਅਪਾਹਿਜ ਸਨ। ਬਾਕੀ ਹਿੰਦੁਸਤਾਨੀ ਸਨ, ਇਹਨਾਂ ਹਿੰਦੁਸਤਾਨੀਆਂ ਵਿਚ ਤਕਰੀਬਨ 50 ਘਰੇਲੂ ਨੌਕਰ ਵੀ ਸ਼ਾਮਿਲ ਸਨ। ਇਹਨਾਂ ਮੁੱਠੀ ਭਰ ਲੋਕਾਂ ਦੇ ਖ਼ਿਲਾਫ਼ ਬਾਗ਼ੀਆਂ ਨੇ 3,000 ਹਥਿਆਰਾਂ ਨਾਲ ਲੈਸ ਸਿਪਾਹੀਆਂ ਨੂੰ ਭੜਕਾਇਆ ਹੋਇਆ ਸੀ। ਭਾਵੇਂ ਘੇਰਾਓ 'ਚ ਇਹ ਗਿਣਤੀ ਬਹੁਤ ਘੱਟ ਸੀ ਪਰ ਫਿਰ ਵੀ ਉਹਨਾਂ ਨੇ ਹਿੰਮਤ ਨਾ ਹਾਰੀ। ਗਿਣਤੀ ਵਿਚ ਘੱਟ ਹੋਣ ਦੇ ਬਾਵਜੂਦ ਵੀ ਇਹ ਅੰਗਰੇਜ਼ ਬੜੀ ਬਹਾਦਰੀ ਨਾਲ ਮੁਕਾਬਲਾ ਕਰਦੇ ਰਹੇ। ਹਰ ਇਕ ਤੰਦਰੁਸਤ ਆਦਮੀ ਨੇ ਇਸ ਲੜਾਈ ਵਿਚ ਹਿੱਸਾ ਲਿਆ ਭਾਵੇਂ ਉਹ ਪੇਸ਼ੇ ਪੱਖੋਂ ਕੋਈ ਵੀ ਰਿਹਾ ਹੋਵੇ। ਇਹਨਾਂ ਲੋਕਾਂ ਕੋਲ ਹਥਿਆਰ ਤਾਂ ਬਹੁਤ ਸਨ ਪਰ ਖਾਣ-ਪੀਣ ਦਾ ਜ਼ਿਆਦਾ ਸਮਾਨ ਮੌਜੂਦ ਨਹੀਂ ਸੀ ਅਤੇ ਸ਼ੁਰੂ ਦੇ ਥੋੜ੍ਹੇ ਦਿਨਾਂ ਮਗਰੋਂ ਹੀ ਜਾਨਵਰਾਂ ਤੱਕ ਨੂੰ ਖਾਣ ਦੀ ਨੌਬਤ ਆ ਗਈ। ਬਹੁਤ ਸਾਰੇ ਲੋਕੀ ਭੁੱਖ ਨਾਲ ਮਰ ਵੀ ਗਏ। ਪਾਣੀ ਦੀ ਸਪਲਾਈ ਵੀ ਇਕ ਮਸਲਾ ਬਣੀ ਹੋਈ ਸੀ।

---

1, ਸੇਨ; ਉਹੀ, ਪੰਨਾ 138.

ਜੂਨ ਦੀ ਸਖ਼ਤ ਗਰਮੀ ਵਿਚ ਇਹ ਲੋਕੀ ਪਿਆਸ ਨਾਲ ਬੇਚੈਨ ਸਨ । ਜਿਥੇ ਇਹ ਲੋਕੀ ਰਹਿ ਰਹੇ ਸਨ; ਉਥੇ ਸਿਰਫ਼ ਇਕ ਹੀ ਖੂਹ ਸੀ ਤੇ ਉਹ ਵੀ ਦੁਸ਼ਮਨ ਦੀਆਂ ਤੋਪਾਂ ਦੇ ਘੇਰਾਓ ਵਿਚ ਸੀ । ਬੈਰਿਕਾਂ ਦੀਆਂ ਪਤਲੀਆਂ ਕੰਧਾਂ ਸੂਰਜ ਨਿਕਲਦਿਆਂ ਹੀ ਭੱਠੀ ਵਾਂਗ ਤਪਣ ਲਗ ਪੈਂਦੀਆਂ ਸਨ । ਇਹੀ ਨਹੀਂ ਇਕ ਦਿਨ ਬਾਗੀਆਂ ਦੀਆਂ ਗੋਲੀਆਂ ਵਿਚੋਂ ਨਿਕਲੀਆਂ ਹੋਈਆਂ ਚਿੰਗਾੜੀਆਂ ਨਾਲ ਬੈਰਿਕ ਦੇ ਛੱਪਰ ਨੂੰ ਅੱਗ ਲਗ ਗਈ ਤੇ ਕੁਝ ਲੋਕੀ ਵੀ ਜਲ ਕੇ ਮਰ ਗਏ । ਲਾਸ਼ਾਂ ਨੂੰ ਠਿਕਾਣੇ ਲਗਾਉਣਾ ਖ਼ੁਦ ਇਕ ਸਮੱਸਿਆ ਸੀ । ਰਾਤ ਦੇ ਹਨੇਰੇ ਵਿਚ ਲਾਸ਼ਾਂ ਨੂੰ ਨੇੜੇ ਦੇ ਇਕ ਖੂਹ ਵਿਚ ਸੁੱਟ ਦਿਤਾ ਗਿਆ ।

ਇਹ ਇਕ ਭਿਆਨਕ ਜੰਗ ਸੀ । ਨਫ਼ਰਤ ਅਤੇ ਬਦਲੇ ਦੀ ਭਾਵਨਾ ਕਰਕੇ ਦੋਹਾਂ ਧੜਿਆਂ ਨੇ ਜਿਵੇਂ ਇਨਸਾਨੀਅਤ ਨੂੰ ਭੁਲਾ ਹੀ ਦਿਤਾ ਸੀ । ਥਾਮਸਨ ਦੇ ਮੁਤਾਬਿਕ ਜੰਗੀ ਕੈਦੀਆਂ ਦਾ ਕੰਮ ਪ੍ਰਧਾਨ ਕੇਂਦਰ ਨੂੰ ਬਿਨਾਂ ਖ਼ਬਰ ਦਿਤੇ ਖ਼ਤਮ ਕਰ ਦਿਤਾ ਜਾਂਦਾ ਸੀ ।

## ਤਾਤੀਆ ਦੀ ਅਜਮਾਇਸ਼ੀ ਘੜੀ :

ਪਨਾਹਗਾਹ ਦਾ ਇਹ ਘੇਰਾਓ 6 ਜੂਨ ਤੋਂ 25 ਜੂਨ ਤੱਕ ਕੀਤਾ ਜਾਂਦਾ ਰਿਹਾ । ਇਸ ਘੇਰਾਓ ਦੀ ਵਜ੍ਹਾ ਨਾਲ ਤਾਂਤੀਆ ਨੂੰ ਆਪਣੀ ਫ਼ੌਜੀ ਅਕਲਮੰਦੀ ਦਿਖਾਣ ਦਾ ਪਹਿਲਾ ਮੌਕਾ ਹੱਥ ਆਇਆ । ਇੰਝ ਲਗਦਾ ਹੈ ਕਿ ਨਾਨਾ ਦੇ ਫ਼ੌਜੀ ਸਲਾਹਕਾਰ ਦੀ ਹੈਸੀਅਤ ਨਾਲ ਇਸ ਹਮਲੇ ਦਾ ਪਲਾਨ ਤਾਂਤੀਆ ਨੇ ਹੀ ਬਣਾਇਆ ਤੇ ਬੰਗਾਲ ਦੇ ਕੁਝ ਕੁ ਅਨੁਭਵੀ ਫ਼ੌਜੀ ਅਫ਼ਸਰਾਂ ਨੇ ਵੀ ਇਸ ਕੰਮ ਵਿਚ ਉਹਨਾਂ ਨੂੰ ਮਦਦ ਦਿਤੀ । ਸੂਬੇਦਾਰ ਟਿੱਕਾ ਸਿੰਘ (ਜਿਸ ਨੂੰ ਹੁਣ ਜਰਨੈਲ ਦੇ ਅਹੁਦੇ 'ਤੇ ਰਖਿਆ ਜਾਂ ਚੁਕਿਆ ਸੀ) ਦੁਗੁੰਜਨ ਸਿੰਘ ਅਤੇ ਗੰਗਾਦੀਨ, ਜੋ ਤਰੱਕੀ ਕਰਕੇ ਕਰਨੈਲ ਦਾ ਔਹਦਾ ਸੰਭਾਲ ਚੱਕੇ ਸਨ, ਤੋਂ ਇਲਾਵਾ ਨਾਨਾ ਦੀ ਫ਼ੌਜ ਦਾ ਕਮਾਂਡਰ ਜਵਾਲਾ ਪ੍ਰਸਾਦ ਸਾਰੇ ਹੀ ਫ਼ੌਜੀ-ਅਨੁਭਵ ਰਖਦੇ ਸਨ । ਇਸ ਮਾਮਲੇ ਵਿਚ ਤਾਂਤੀਆ ਦੀ ਮਦਦ ਇਕ ਹੋਰ ਉਥੋਂ ਦੇ ਹੀ ਜਾਗੀਰਦਾਰ ਨਨ੍ਹੇ ਨਵਾਬ ਉਰਫ਼ ਮੁਹੰਮਦ ਅਲੀ ਖ਼ਾਂ ਨੇ ਵੀ ਕੀਤੀ । ਜਿਹਨਾਂ ਨੂੰ ਤੋਪਖ਼ਾਨੇ ਦੀ ਬਾਗਡੋਰ ਸੌਂਪੀ ਗਈ ਸੀ, ਉਹਨਾਂ ਕੋਲ ਅਵਧ ਦੇ ਤੋਪਖ਼ਾਨੇ ਦੇ ਕੁਝ ਅਨੁਭਵੀ ਤੋਪਚੀ ਅਤੇ ਡਰਾਈਵਰ ਵੀ ਸਨ । ਬਹੁਤ ਸਾਰੇ ਉਥੋਂ ਦੇ ਹੀ ਜ਼ਮੀਨਦਾਰਾਂ ਦੇ ਸਿਪਾਹੀਆਂ ਅਤੇ ਪੈਦਲ ਦਸਤਿਆਂ ਦੇ ਆ ਮਿਲਣ ਤੇ ਨਾਨਾ ਦੀ ਫ਼ੌਜ ਦੀ ਗਿਣਤੀ ਹੋਰ ਵੀ ਵੱਧ ਗਈ ਸੀ । ਕੁਝ ਦਿਨਾਂ ਮਗਰੋਂ ਅਵਧ ਦੀ ਨਾਦਰੀ ਅਤੇ ਅਖ਼ਤਰੀ ਸੈਨਾ ਦਾ ਇਕ ਦਸਤਾ, ਜਿਸ ਦੀ ਅਗਵਾਈ ਮੀਰ ਨਵਾਬ ਕਰ ਰਹੇ ਸਨ, ਆ ਕੇ ਨਾਨਾ ਦੀ ਫ਼ੌਜ ਵਿਚ ਸ਼ਾਮਿਲ ਹੋ ਗਿਆ । ਅਸਲੇਖ਼ਾਨੇ ਤੇ ਨਾਨਾ ਦਾ ਕਬਜ਼ਾ ਪਹਿਲਾਂ ਤੋਂ ਹੀ ਸੀ । ਇਸ ਲਈ ਉਸ ਦੀ ਫ਼ੌਜ ਹਥਿਆਰ ਅਤੇ ਗੋਲਾ ਬਾਰੂਦ ਨਾਲ ਚੰਗੀ ਤਰ੍ਹਾਂ ਲੈਸ ਸੀ ।

ਤਾਂਤੀਆ ਨੇ ਅੰਗ੍ਰੇਜ਼ੀ ਛਾਉਣੀ ਤੇ ਹਮਲਾ ਕਰਨ 'ਚ ਹੋਰ ਦੇਰੀ ਨਾ ਕੀਤੀ । ਅਸਲੇਖ਼ਾਨੇ ਤੋਂ ਤੋਪਾਂ ਮੰਗਵਾ ਕੇ 6 ਜੂਨ ਨੂੰ ਸਵੇਰੇ 10 ਵਜੇ ਹਮਲਾ ਕਰ ਦਿਤਾ ।

ਰਿਹਾਇਸ਼ਗਾਹ ਦੇ ਚੌਹੀਂ ਪਾਸੀਂ ਤੋਪਾਂ ਲਗਾ ਦਿਤੀਆਂ ਗਈਆਂ । ਇਸ ਤੋਂ ਇਲਾਵਾ ਛਾਉਣੀ ਦੇ ਜੋ ਦੂਜੇ ਬੰਗਲੇ, ਇਮਾਰਤਾਂ, ਅਹਾਤੇ ਅਤੇ ਮੈਦਾਨ ਸਨ, ਉਹਨਾਂ ਤੇ ਬਾਗ਼ੀ ਫ਼ੌਜ ਨੇ ਕਬਜ਼ਾ ਕਰ ਲਿਆ। ਰਿਹਾਇਸ਼ਗਾਹ ਤੇ ਇਹ ਪਹਿਲੀ ਚੜ੍ਹਾਈ 12 ਜੂਨ ਨੂੰ ਹੋਈ। ਇਹ ਕਾਰਵਾਈ ਘੁੜਸਵਾਰ ਦਸਤਾ ਕਰ ਰਿਹਾ ਸੀ ਪਰ ਦੁਸ਼ਮਨ ਦੀਆਂ ਗੋਲੀਆਂ ਦੀ ਬੋਛਾੜ ਵਿਚ ਇਹ ਦਸਤਾ ਕਦਮ ਨਾ ਟਿਕਾ ਸਕਿਆ, ਉਸ ਨੂੰ ਪਿਛਾਂਹ ਹੱਟਣਾ ਪਿਆ । ਇਸ ਮਗਰੋਂ ਦੁਸ਼ਮਨ ਦੀਆਂ ਬੰਦੂਕਾਂ ਨੂੰ ਖ਼ਾਮੋਸ਼ ਕਰਨ ਲਈ ਸਖ਼ਤ ਗੋਲਾਬਾਰੀ ਦੀ ਕਾਰਵਾਈ ਕੀਤੀ ਗਈ, ਜਿਸ ਨਾਲ ਦੁਸ਼ਮਨ ਨੂੰ ਭਾਰੀ ਨੁਕਸਾਨ ਪੁੱਜਿਆ । ਜ਼ਰੂਰੀ ਸਮਾਨ ਦੀ ਕਮੀ ਅਤੇ ਫ਼ੌਜੀਆਂ ਦੀਆਂ ਬਰਾਬਰ ਹੋ ਰਹੀਆਂ ਮੌਤਾਂ ਦੀ ਵਜ੍ਹਾ ਨਾਲ ਘਿਰੇ ਹੋਏ ਅੰਗਰੇਜ਼ ਜ਼ਿਆਦਾ ਦੇਰ ਤੱਕ ਮੁਕਾਬਲੇ ਤੇ ਟਿਕੇ ਨਾ ਰਹਿ ਸਕੇ । ਅੰਗਰੇਜ਼ਾਂ ਨੇ ਲਖਨਊ ਤੋਂ ਮਦਦ ਮੰਗੀ ਪਰ ਲਖਨਊ ਛਾਉਣੀ ਇਸ ਕਰਕੇ ਪਰੇਸ਼ਾਨ ਸੀ ਕਿ ਉਥੋਂ ਇਹਨਾਂ ਘਿਰੇ ਅੰਗਰੇਜ਼ਾਂ ਦਾ ਸਿਲਸਿਲਾ ਟੁੱਟ ਚੁੱਕਿਆ ਸੀ । ਇਸ ਲਈ ਉਥੇ ਮਦਦ ਦੀ ਸੂਚਨਾ ਨਹੀਂ ਭਿਜਵਾਈ ਜਾ ਸਕਦੀ ਸੀ ।

## ਨੀਲ ਦੇ ਜ਼ੁਲਮ :

ਜਿਸ ਵੇਲੇ ਕਾਨਪੁਰ ਮਦਦ ਮਦਦ ਪੁਕਾਰ ਰਿਹਾ ਸੀ ਉਸ ਵੇਲੇ ਨੀਲ ਬਨਾਰਸ ਅਤੇ ਇਲਾਹਾਬਾਦ ਦੀ ਬਗ਼ਾਵਤ ਨੂੰ ਕੁਚਲਣ ਵਿਚ ਲਗਿਆ ਹੋਇਆ ਸੀ। ਬਗ਼ਾਵਤ ਖ਼ਤਮ ਹੋਣ ਮਗਰੋਂ ਲੁੱਟਮਾਰ ਅਤੇ ਕਤਲੇਆਮ ਹੋਣ ਲਗਾ । ਇਹ ਸਭ ਕੁਝ ਇਸ ਬੇਰਹਿਮੀ ਨਾਲ ਕੀਤਾ ਗਿਆ, ਜਿਸ ਦੀ ਮਿਸਾਲ ਨਹੀਂ ਮਿਲ ਸਕਦੀ। ਮੇਰਠ ਤੇ ਦਿੱਲੀ ਵਿਚ ਬਗ਼ਾਵਤ ਦੇ ਫੁੱਟਦਿਆਂ ਹੀ ਗਵਰਨਰ ਜਨਰਲ ਨੇ ਮਦਰਾਸ ਤੋਂ ਨੀਲ ਨੂੰ, ਜੋ ਉਥੋਂ ਦੀ ਪਹਿਲੀ ਫ਼ੌਜ ਦਾ ਅਫ਼ਸਰ ਸੀ, ਬੁਲਾ ਕੇ ਬਗ਼ਾਵਤ ਨੂੰ ਕੁਚਲਣ ਲਈ ਭੇਜ ਦਿਤਾ। ਨੀਲ ਬਹੁਤ ਸਖ਼ਤ ਅਤੇ ਜ਼ਾਲਿਮ ਅਫ਼ਸਰ ਸੀ ਤੇ ਨਰਮੀ ਨੂੰ ਪਸੰਦ ਨਹੀਂ ਸੀ ਕਰਦਾ। ਉਹ 3 ਜੂਨ ਨੂੰ ਬਨਾਰਸ ਪੁੱਜਾ । ਲਖਨਊ ਵਿਚ ਤਾਂ ਸੈਨਿਕ ਵਿਦ੍ਰੋਹ ਪਹਿਲਾਂ ਹੀ ਫੁੱਟਿਆ ਪਿਆ ਸੀ। ਅਗਲੇ ਦਿਨ ਖ਼ਬਰ ਮਿਲੀ ਕਿ ਆਜ਼ਮਗੜ੍ਹ ਵਿਚ ਬਗ਼ਾਵਤ ਹੋ ਗਈ ਹੈ। ਨੀਲ ਨੇ ਬੜੀ ਬੇਦਰਦੀ ਨਾਲ ਬਗ਼ਾਵਤ ਕੁਚਲ ਦਿਤੀ ਪਰ ਉਸ ਨੇ ਇਥੇ ਹੀ ਬਸ ਨਹੀਂ ਕੀਤਾ। ਉਸ ਨੇ ਜ਼ੁਲਮ ਅਤੇ ਲੁੱਟਮਾਰ ਦਾ ਐਸਾ ਤੂਫ਼ਾਨ ਮਚਾਇਆ ਕਿ ਜੋ ਚੀਜ਼ ਵੀ ਉਸ ਦੀ ਪਕੜ ਵਿਚ ਆਈ, ਖ਼ਤਮ ਹੁੰਦੀ ਚਲੀ ਗਈ। ਸਰ ਜਾਨ, ਕੇ. ਦਾ ਕਹਿਣਾ ਹੈ ਕਿ ਉਸ ਨੇ ਰੇਨਾਡ ਨੂੰ ਹੁਕਮ ਦਿਤਾ ਕਿ ਕਾਨਪੁਰ ਤੱਕ ਜੋ ਵੀ ਜਗ੍ਹਾ ਰਾਹ ਵਿਚ ਆਏ, ਉਸ ਤੇ ਹਮਲਾ ਕਰਕੇ ਬਰਬਾਦ ਕਰ ਦਿਤਾ ਜਾਏ। ਇਉਂ ਸੜਕ ਦੇ ਕੰਢਿਆਂ ਦੇ ਸਾਰੇ ਪਿੰਡ ਜਲਾ ਦਿਤੇ ਗਏ ਤੇ ਉਥੇ ਕੋਈ ਵੀ ਐਸਾ ਘਰ ਨਹੀਂ ਬਚਿਆ, ਜਿਸ ਨੂੰ ਕਿਹਾ ਜਾ ਸਕੇ ਕਿ ਉਹ ਲੁੱਟਮਾਰ ਦਾ ਸ਼ਿਕਾਰ ਨਹੀਂ ਹੋਇਆ। ਫ਼ੌਜੀ ਅਫ਼ਸਰਾਂ ਨੂੰ ਮੁਜਰਮਾਂ ਦੇ ਬਹਾਨੇ, ਜੋ ਵੀ ਬੰਦਾ ਮਿਲਿਆ, ਉਸ ਨੂੰ ਫਾਂਸੀ ਤੇ ਚੜ੍ਹਾ ਦਿਤਾ । (ਉਹਨਾਂ ਵਾਸਤੇ ਆਦਮੀ/ਇਨਸਾਨ ਦੀ ਕੀਮਤ ਕੁੱਤਿਆਂ, ਗਿਦੜਾਂ

ਅਤੇ ਕੀੜੇ-ਮਕੌੜਿਆਂ ਤੋਂ ਵੀ ਬਦਤਰ ਸੀ।)[1] ਫ਼ਾਂਸੀ ਦੇਣ ਵਾਲੇ ਦਸਤੇ ਪਿੰਡ-ਪਿੰਡ ਜਾ ਕੇ ਲੋਕਾਂ ਨੂੰ ਫੜਦੇ ਅਤੇ ਫ਼ਾਂਸੀ ਤੇ ਚੜ੍ਹਾ ਦਿੰਦੇ। ਫਿਰ ਆਪਸ ਵਿਚ ਇਕ ਦੂਜੇ ਨੂੰ ਦਸਦੇ ਕਿ ਅੱਜ ਉਹਨਾਂ ਨੇ ਐਨੇ ਆਦਮੀ ਫ਼ਾਂਸੀ ਤੇ ਚੜ੍ਹਾਏ ਤੇ ਉਹ ਇਹ ਸਭ ਕੁਝ ਇਸ ਅੰਦਾਜ਼ ਨਾਲ ਦਸਦੇ ਜਿਵੇਂ ਉਹਨਾਂ ਨੇ ਕੋਈ ਬਹੁਤ ਪੁੰਨ ਦਾ ਕੰਮ ਕੀਤਾ ਹੋਵੇ। ਸਰ ਜਾਨ ਕੇ. ਇਹ ਵੀ ਲਿਖਦਾ ਹੈ ਕਿ ਇਕ ਸਾਹਿਬ ਕਹਿਣ ਲਗਿਆ ਕਿ ਅੱਜ ਉਸ ਨੇ ਏਨੇ ਲੋਕਾਂ ਨੂੰ ਫ਼ਾਂਸੀ ਦਿਤੀ ਕਿ ਉਹਨਾਂ ਨੂੰ ਬਰਾਬਰ ਬਰਾਬਰ ਲਟਕਾਉਣ ਤੇ ਅੱਠ ਬਣਦਾ ਦਿਸਦਾ ਸੀ।[2] ਇਸੇ ਲਈ ਹਿੰਦੁਸਤਾਨੀ ਗੋਰੇ ਫ਼ੌਜੀਆਂ ਨੂੰ ਇਨਸਾਨ ਦੇ ਭੇਸ ਵਿਚ ਸ਼ੈਤਾਨ ਆਖਦੇ ਸਨ ਤੇ ਇਸ ਵਿਚ ਕੋਈ ਹੈਰਾਨੀ ਵਾਲੀ ਗੱਲ ਵੀ ਨਹੀਂ ਸੀ। 9 ਜੂਨ ਨੂੰ ਜਦ ਨੀਲ ਇਲਾਹਾਬਾਦ ਰਵਾਨਾ ਹੋਇਆ ਤਾਂ ਉਸ ਨੂੰ ਆਪਣੇ 43 ਸਾਥੀਆਂ ਲਈ ਵੀਰਾਨ ਸੜਕਾਂ ਤੇ ਇਕ ਘੋੜਾ ਵੀ ਨਹੀਂ ਮਿਲਿਆ। ਇਸ ਕਰਕੇ ਉਹਨਾਂ ਨੂੰ ਪਾਲਕੀ ਗੱਡੀਆਂ ਵਿਚ ਬੈਠਣਾ ਪਿਆ, ਜਿਹਨਾਂ ਨੂੰ ਹਿੰਦੁਸਤਾਨੀ ਚਲਾਉਂਦੇ ਸਨ। ਉਹ ਵੇਲੇ ਸਿਰ ਕਾਨਪੁਰ ਵੀ ਨਾ ਪੁੱਜ ਸਕੇ ਕਿਉਂਕਿ ਹਿੰਦੁਸਤਾਨੀਆਂ ਦੀ ਸਹਾਇਤਾ ਤੋਂ ਬਿਨਾ ਸਵਾਰੀ ਦੇ ਜਾਨਵਰ ਅਤੇ ਗੱਡੀਆਂ ਉਹਨਾਂ ਨੂੰ ਨਹੀਂ ਸਨ ਮਿਲ ਸਕੀਆਂ।

23 ਜੂਨ ਯਾਨੀ ਪਲਾਸੀ ਦੀ ਲੜਾਈ ਦੀ ਸੌਵੀਂ ਸਾਲਗਿਰਹਾ ਵਾਲੇ ਦਿਨ ਦੂਜਾ ਜਬਰਦਸਤ ਹਮਲਾ ਹੋਇਆ। ਅੰਗਰੇਜ਼ ਹਾਲੇ ਇਸ ਹਮਲੇ ਤੋਂ ਬਚ ਗਏ ਸਨ ਪਰ ਬਾਗ਼ੀਆਂ ਦਾ ਮੁਕਾਬਲਾ ਉਹਨਾਂ ਨੂੰ ਕਰਨਾ ਹੀ ਪੈਣਾ ਸੀ। ਦੂਜੇ ਦਿਨ ਹੀ ਵੀਲਰ ਨੇ ਮਦਦ ਲਈ ਲਖਨਊ ਨੂੰ ਸੁਨੇਹਾ ਭਿਜਵਾਇਆ। ਜਿਸ ਵਿਚ ਉਸ ਨੇ ਲਿਖਿਆ—"ਹੁਣ ਸਾਡੇ ਕੋਲ ਸਿਰਫ਼ ਸਾਡਾ ਜੋਸ਼ ਬਾਕੀ ਹੈ। ਪਰ ਸਿਰਫ਼ ਇਸ ਦੇ ਬਲ ਤੇ ਕੱਦ ਤੱਕ ਕੰਮ ਚਲ ਸਕਦਾ ਹੈ। ਇਸ ਪਿੰਜਰੇ ਵਿਚ ਅਸੀਂ ਚੂਹਿਆਂ ਦੀ ਮੌਤ ਨਹੀਂ ਮਰਨਾ ਚਾਹੁੰਦੇ।

### ਵੀਲਰ ਦਾ ਹਥਿਆਰ ਸੁੱਟਣਾ :

ਵੀਲਰ ਨੂੰ ਕਿਤੋਂ ਕੋਈ ਮਦਦ ਨਾ ਮਿਲ ਸਕੀ ਪਰ ਦੁਸ਼ਮਨਾਂ ਨੇ ਉਹਨਾਂ ਲਈ ਕੁਝ ਰਾਹਤ ਦਾ ਸਮਾਨ ਪੈਦਾ ਕੀਤਾ। 25 ਜੂਨ ਨੂੰ ਨਾਨਾ ਨੇ ਕਾਨਪੁਰ ਦੇ ਇਕ ਦੌਲਤਮੰਦ ਘਰਾਣੇ ਦੀ ਇਕ ਔਰਤ ਮਿਸਿਜ਼ ਗਰੀਨਵੇ ਹੱਥ ਇਹ ਸੰਦੇਸ਼ ਭਿਜਵਾਇਆ ਕਿ ਜਿਹਨਾਂ ਲੋਕਾਂ ਦਾ ਲਾਰਡ ਡਲਹੌਜ਼ੀ ਦੀਆਂ ਕਾਰਵਾਈਆਂ ਨਾਲ ਕੋਈ ਸੰਬੰਧ ਨਹੀਂ ਹੈ ਅਤੇ ਉਹ ਹਥਿਆਰ ਸੁੱਟਣ ਲਈ ਵੀ ਰਾਜ਼ੀ ਹਨ ਤਾਂ ਉਹਨਾਂ ਨੂੰ ਸੁੱਖ-ਸ਼ਾਂਤੀ ਨਾਲ ਇਲਾਹਾਬਾਦ ਪੁਚਾ ਦਿਤਾ ਜਾਵੇਗਾ। ਦੂਜੇ ਦਿਨ

1. ਸਰ ਜਾਨ ਕੇ.; ਉਹੀ; ਪੰਨਾ 135-136.
2. ਉਹੀ।

ਜਵਾਲਾਪ੍ਰਸਾਦ ਅਤੇ ਅਜ਼ੀਮੁੱਲਾ ਨਾਨਾ ਦੇ ਪ੍ਰਤੀਨਿਧੀ ਬਣ ਕੇ ਗੱਲਬਾਤ ਲਈ ਪੁੱਜੇ ਅਤੇ ਸੁਲਹਨਾਮੇ ਤੇ ਦਸਤਖ਼ਤ ਕਰਵਾ ਲਏ। ਜਿਸ ਮੁਤਾਬਿਕ ਵੀਲਰ ਨੇ ਛਾਉਣੀ ਤੋਪਖ਼ਾਨੇ ਅਤੇ ਖ਼ਜ਼ਾਨੇ ਤੋਂ ਵੱਖ ਹੋਣਾ ਮਨਜ਼ੂਰ ਕਰ ਲਿਆ ਤੇ ਹਰ ਬਾਗ਼ੀ ਸਿਪਾਹੀ ਨੂੰ 60 ਰਾਉਂਡ ਦੇ ਗੋਲਾ ਬਾਰੂਦ ਲੈ ਜਾਣ ਦੀ ਇਜਾਜ਼ਤ ਵੀ ਦੇ ਦਿਤੀ। ਇਸ ਦੇ ਬਦਲੇ ਨਾਨਾ ਨੇ ਅੰਗਰੇਜ਼ ਔਰਤਾਂ, ਬੱਚਿਆਂ ਅਤੇ ਜ਼ਖ਼ਮੀਆਂ ਦੇ ਇਲਾਹਾਬਾਦ ਪੁਚਾਣ ਅਤੇ ਉਹਨਾਂ ਦੇ ਖਾਣ-ਪੀਣ ਦਾ ਇੰਤਜ਼ਾਮ ਕਰਨ ਦਾ ਵਾਅਦਾ ਕੀਤਾ।

## ਸਤੀ ਚੌਰਾ ਘਾਟ ਤੇ ਕਤਲੇਆਮ :

27 ਜੂਨ ਨੂੰ ਇਹ ਕੈਦੀ ਹਾਥੀਆਂ ਅਤੇ ਪਾਲਕੀਆਂ ਤੇ ਚੌਰਾ ਘਾਟ ਤੇ ਪੁਚਾ ਦਿਤੇ ਗਏ। ਘਾਟ ਤੇ ਇਹਨਾਂ ਨੂੰ ਇਲਾਹਾਬਾਦ ਲੈ ਜਾਣ ਲਈ ਬੇੜੀਆਂ ਮੌਜੂਦ ਸਨ। ਪਰ ਘਾਟ ਤੇ ਇਕ ਐਸੀ ਘਟਨਾ ਘਟੀ, ਜਿਸ ਨੂੰ ਕਿਸੇ ਨੇ ਵੀ ਪਸੰਦ ਨਾ ਕੀਤਾ। ਅਸਲ ਗੱਲ ਕੀ ਸੀ ਇਹ ਕਿਸੇ ਨੂੰ ਵੀ ਪਤਾ ਨਾ ਚਲ ਸਕਿਆ। ਮਾਬਰੇ ਥਾਮਸਨ ਅਤੇ ਡੇਲਾਫੋਸ ਦੋ ਐਸੇ ਇਨਸਾਨ ਸਨ, ਜੋ ਇਸ ਖ਼ੌਫਨਾਕ ਘਟਨਾ ਨੂੰ ਵਰਨਣ ਕਰਨ ਲਈ ਬਚ ਗਏ ਸਨ। ਇਹਨਾਂ ਦੇ ਬਿਆਨ ਮੁਤਾਬਿਕ ਦਰਿਆ ਵਿਚ ਪਾਣੀ ਬਹੁਤ ਘੱਟ ਸੀ ਅਤੇ ਬੇੜੀਆਂ ਤੀਕ ਪੁੱਜਣ ਲਈ ਮੁਸਾਫ਼ਿਰਾਂ ਨੂੰ ਕੁਝ ਦੂਰ ਗੰਧਲੇ ਹੋਏ ਪਾਣੀ 'ਚ ਟੁਰ ਕੇ ਜਾਣਾ ਪਿਆ ਸੀ। ਦਰਿਆ ਦੇ ਕੰਢੇ ਤੇ ਉਹਨਾਂ ਦੀ ਵਿਦਾਇਗੀ ਨੂੰ ਦੇਖਣ ਲਈ ਬਹੁਤ ਹੀ ਭੀੜ ਜਮ੍ਹਾਂ ਹੋਈ ਪਈ ਸੀ। ਹਰਿਦੇਵ ਦੇ ਮੰਦਰ ਦੇ ਚਬੂਤਰੇ ਤੇ ਇਕ ਕਾਲੀਨ ਵਿਛਿਆ ਹੋਇਆ ਸੀ, ਜਿਸ ਤੇ ਤਾਂਤੀਆ, ਬਾਲਾਰਾਓ, ਅਜ਼ੀਮੁੱਲਾ ਅਤੇ ਜਵਾਲਾਪ੍ਰਸਾਦ ਬੈਠੇ ਹੋਏ ਸਨ। ਉਸ ਵੇਲੇ ਨਾਨਾ ਉਥੇ ਮੌਜੂਦ ਨਹੀਂ ਸੀ। ਥਾਮਸਨ ਦੇ ਬਿਆਨ ਮੁਤਾਬਿਕ "ਆਖ਼ਿਰੀ ਮੁਸਾਫ਼ਿਰ ਦੇ ਬੇੜੀ 'ਚ ਸਵਾਰ ਹੁੰਦਿਆਂ ਸਾਰ ਹੀ ਮਲਾਹਾਂ ਨੂੰ ਬੇੜੀਆਂ ਚਲਾ ਦੇਣੀਆਂ ਚਾਹੀਦੀਆਂ ਸਨ। ਪਰ ਕਿਨਾਰੇ ਤੇ ਕੋਈ ਇਸ਼ਾਰਾ ਪਾ ਕੇ ਸਾਰੇ ਮਲਾਹਾਂ ਨੇ ਬੇੜੀਆਂ ਵਿਚੋਂ ਛਲਾਂਗਾਂ ਲਗਾ ਦਿਤੀਆਂ ਤੇ ਕਿਨਾਰੇ ਵਲ ਦੌੜੇ। ਅਸੀਂ ਫ਼ੌਰਨ ਉਹਨਾਂ ਤੇ ਗੋਲੀਆਂ ਚਲਾ ਦਿਤੀਆਂ।" ਇਸ ਦੇ ਨਾਲ ਹੀ ਉਹਨਾਂ ਬਾਗ਼ੀਆਂ ਨੇ, ਉਹਨਾਂ ਸਿਪਾਹੀਆਂ ਨੇ ਕੈਦੀਆਂ ਤੇ ਗੋਲੀਆਂ ਬਰਸਾਉਣੀਆਂ ਸ਼ੁਰੂ ਕਰ ਦਿਤੀਆਂ, ਜੋ ਉਹਨਾਂ ਨੂੰ ਸਹੀ ਸਲਾਮਤ ਇਥੋਂ ਤੱਕ ਲੈ ਆਏ ਸਨ। ਜਵਾਬ ਵਿਚ ਦੂਜੇ ਪਾਸਿਓਂ ਵੀ ਗੋਲੀ ਚਲੀ। ਇਉਂ ਉਥੇ ਲੜਾਈ ਸ਼ੁਰੂ ਹੋ ਗਈ। ਹੁਣ ਸਿਪਾਹੀਆਂ ਦੀਆਂ ਬੰਦੂਕਾਂ ਤੋਂ ਇਲਾਵਾ ਘਾਟ ਤੇ ਛੁਪਾ ਕੇ ਰਖੀਆਂ ਹੋਈਆਂ ਤੋਪਾਂ ਨੇ ਵੀ ਅੱਗ ਉਗਲਣੀ ਸ਼ੁਰੂ ਕਰ ਦਿਤੀ ਅਤੇ ਬਹੁਤ ਸਾਰੇ ਲੋਕੀ ਅੱਗ ਨਾਲ ਜਲ ਕੇ ਮਰ ਗਏ। ਕੁਝ ਲੋਕ ਪਹਿਲਾਂ ਹੀ ਗੋਲੀਆਂ ਦਾ ਨਿਸ਼ਾਨਾ ਬਣ ਚੁੱਕੇ ਸਨ। ਉਹਨਾਂ ਵਿਚੋਂ, ਜੋ ਬੱਚੇ ਅਤੇ ਔਰਤਾਂ ਬਚੀਆਂ, ਉਹਨਾਂ ਨੂੰ ਕੈਦੀ ਬਣਾ ਲਿਆ ਗਿਆ। ਇਕ ਬੇੜੀ ਕਿਸੀ ਤਰ੍ਹਾਂ ਗੋਲੀਆਂ ਦੀ ਲਪੇਟ ਤੋਂ ਬੱਚ ਕੇ ਭੱਜਾ ਲਈ

ਗਈ ਪਰ ਉਸ ਨੂੰ ਵੀ ਕੁਝ ਦੂਰੀ ਤੇ ਫੜ ਲਿਆ ਗਿਆ ਪਰ ਉਸ ਤੇ ਸਵਾਰ 4 ਮੁਸਾਫਿਰ ਜਾਨ ਬਚਾ ਕੇ ਭੱਜ ਨਿਕਲੇ ।

## ਬੀਬੀਘਰ ਦਾ ਕਤਲੇਆਮ :

ਇਹਨਾਂ ਦੋ ਸੌ ਬਚਣ ਵਾਲਿਆਂ ਵਿਚੋਂ, ਜਿਹਨਾਂ ਨੂੰ ਕੈਦ ਕਰ ਲਿਆ ਗਿਆ ਸੀ, ਜਿੰਨੇ ਆਦਮੀ ਸਨ, ਉਹਨਾਂ ਨੂੰ ਗੋਲੀ ਮਾਰ ਕੇ ਮਾਰ ਦਿਤਾ ਗਿਆ ਅਤੇ ਔਰਤਾਂ ਅਤੇ ਬੱਚਿਆਂ ਨੂੰ, ਜੋ ਗਿਣਤੀ ਵਿਚ ਤਕਰੀਬਨ 150 ਸਨ, ਬੀਬੀ ਘਰ ਨਾਮ ਦੀ ਇਕ ਛੋਟੀ ਜਿਹੀ ਜਗ੍ਹਾ ਤੇ ਕੈਦ ਕਰ ਦਿਤਾ ਗਿਆ । 17 ਜੁਲਾਈ ਨੂੰ ਜਦ ਮੇਜਰ ਜਨਰਲ ਹੇਓਲੌਕ ਦੀ ਹਮਲਾਵਰ ਫ਼ੌਜ ਕਾਨਪੁਰ ਦੇ ਕਰੀਬ ਪੁੱਜੀ ਤਾਂ ਬਾਗ਼ੀ ਲੀਡਰਾਂ ਨੂੰ ਇਹ ਯਕੀਨ ਹੋ ਗਿਆ ਕਿ ਕਾਨਪੁਰ ਤੇ ਉਹਨਾਂ ਦਾ ਕਬਜ਼ਾ ਜ਼ਿਆਦਾ ਦੇਰ ਤੱਕ ਨਹੀਂ ਰਹਿ ਸਕਦਾ ਤਾਂ ਉਹਨਾਂ ਨੇ ਸਿਪਾਹੀਆਂ ਦੀ ਇਕ ਟੁਕੜੀ ਨੂੰ ਇਹ ਕਹਿ ਕੇ ਭੇਜਿਆ ਕਿ ਬੀਬੀਘਰ ਵਿਚਲੇ ਕੈਦੀਆਂ ਨੂੰ ਦਰਵਾਜ਼ਿਆਂ ਅਤੇ ਖਿੜਕੀਆਂ ਰਾਹੀਂ ਗੋਲੀਆਂ ਚਲਾ ਕੇ ਖ਼ਤਮ ਕਰ ਦਿਤਾ ਜਾਵੇ ਪਰ ਸਿਪਾਹੀਆਂ ਨੇ ਕਮਰੇ ਦੀ ਛੱਤ ਤੋਂ ਗੋਲੀਆਂ ਵਰ੍ਹਾਈਆਂ । ਇਸ ਮਗਰੋਂ ਪਤਾ ਨਹੀਂ ਕਿਸ ਦੇ ਕਹਿਣ ਤੇ ਕੁਝ ਜੱਲਾਦਾਂ ਨੂੰ ਬੁਲਾਇਆ ਗਿਆ ਅਤੇ ਉਹਨਾਂ ਬਦਕਿਸਮਤ ਕੈਦੀਆਂ ਨੂੰ ਜਿਬਾਹ ਕਰਵਾਇਆ ਗਿਆ । ਅਗਲੇ ਦਿਨ ਉਹਨਾਂ ਲਾਸ਼ਾਂ ਨੂੰ ਲਾਗੇ ਦੇ ਖੂਹ ਵਿਚ ਸੁਟਵਾ ਦਿਤਾ ਗਿਆ ।

## ਕਾਨਪੁਰ ਵਿਚ ਜ਼ੁਲਮ :

1857 ਵਿਚ ਹੋਣ ਵਾਲੀ ਦੂਜੀ ਘਟਨਾ ਦੇ ਮੁਕਾਬਲੇ ਕਾਨਪੁਰ ਦੇ ਦੋ ਕਤਲੇਆਮ ਜਿਆਦਾ ਬਦਨਾਮ ਸਨ । ਇੰਗਲੈਂਡ ਅਤੇ ਹਿੰਦੁਸਤਾਨ ਦੇ ਸਕੂਲਾਂ ਦੇ ਬੱਚਿਆਂ ਨੂੰ ਇਹਨਾਂ ਘਟਨਾਵਾਂ ਬਾਰੇ ਬਹੁਤ ਵਧਾ ਚੜ੍ਹਾ ਕੇ ਦਸਿਆ ਜਾਂਦਾ ਰਿਹਾ ਹੈ । ਜਦ ਕਿ ਹਿੰਦੁਸਤਾਨੀਆਂ ਦੀ ਇਸ ਤੋਂ ਕਿਤੇ ਜ਼ਿਆਦਾ ਗਿਣਤੀ ਵਿਚ ਅੰਗਰੇਜ਼ਾਂ ਦੇ ਹੱਥੋਂ ਬਹੁਤ ਬੇਰਹਿਮੀ ਨਾਲ ਤਬਾਹੀ ਹੋਈ । ਮਗਰ ਹਿੰਦੁਸਤਾਨੀਆਂ ਦੇ ਕਤਲੇਆਮ ਦੇ ਇਹਨਾਂ ਅਫਸੋਸਨਾਕ ਘਟਨਾਵਾਂ ਨੂੰ ਇਤਿਹਾਸਕਾਰਾਂ ਤੋਂ ਇਲਾਵਾ ਸ਼ਾਇਦ ਹੀ ਕੋਈ ਜਾਣਦਾ ਹੋਵੇ ।

ਨੀਲ ਦੇ ਬੇਹਿਸਾਬ ਜ਼ੁਲਮ ਅਤੇ ਲੁੱਟਮਾਰ ਦੇਖ ਕੇ ਹੀ ਸ਼ਾਇਦ ਬਾਗ਼ੀਆਂ ਨੂੰ ਇਸ ਕਤਲੇਆਮ ਦੀ ਪ੍ਰੇਰਨਾ ਮਿਲੀ । ਨੀਲ ਨੇ ਇਸ ਦਾ ਕਿਸ ਤਰ੍ਹਾਂ ਬਦਲਾ ਲਿਆ, ਉਹ ਹੋਰ ਵੀ ਜ਼ਿਆਦਾ ਭਿਆਨਕ ਸੀ । ਨੀਲ ਨੇ ਜ਼ੁਲਮ ਦੀ ਹੱਦ ਹੀ ਕਰ ਦਿਤੀ ਤੇ ਹਿੰਦੁਸਤਾਨੀ ਕੈਦੀਆਂ ਨੂੰ ਆਪਣੇ ਸ਼ਹੀਦ ਭਰਾਵਾ ਦਾ ਖ਼ੂਨ ਪੀਣ ਤੇ ਮਜਬੂਰ ਕੀਤਾ । ਇਸ ਦਾ ਵੱਡਾ ਕਾਰਨ ਇਹ ਸੀ ਕਿ ਅੰਗਰੇਜ਼ ਉਸ ਖੂਹ ਨੂੰ ਨਹੀਂ ਸਨ ਭੁੱਲ ਸਕੇ, ਜਿਸ ਵਿਚ ਉਹਨਾਂ ਦੀ ਆਪਣੀ ਕੌਮ ਦੇ ਇਨਸਾਨ ਕਤਲ ਕਰਕੇ ਸੁੱਟੇ ਗਏ ਸਨ । ਵੈਸੇ ਜ਼ੁਲਮ ਇਕ ਕੌਮ ਨਾਲ ਨਹੀਂ ਕੀਤਾ ਜਾ ਸਕਦਾ ਅਤੇ ਕੌਮੀ ਜਾਂ ਨਸਲੀ ਜੰਗਾਂ ਵਿਚ ਇਨਸਾਨੀਅਤ ਦਾ ਹਮੇਸ਼ਾਂ ਹੀ ਹੱਕ ਪੂਰਿਆ

ਜਾਂਦਾ ਹੈ । ਰਸਿਲ ਅਨੁਸਾਰ, "ਇਕ ਜ਼ਮਾਨੇ 'ਚ ਅਸੀਂ ਵੀ ਯਹੂਦੀਆਂ ਤੇ ਐਸੇ ਹੀ ਜ਼ੁਲਮ ਢਾਹੇ ਸਨ ਜਿਵੇਂ ਹਿੰਦੂ ਅਤੇ ਮੁਸਲਮਾਨ ਇਸਾਈਆਂ ਤੇ ਢਾਹ ਰਹੇ ਹਨ।" ਇਸ ਤੋਂ ਪਹਿਲਾਂ ਦੇ ਸਮਿਆਂ ਵਿਚ ਵੀ ਬੇਬਸ ਫ਼ੌਜਾਂ ਦੇ ਹਥਿਆਰ ਸੁੱਟ ਦੇਣ ਮਗਰੋਂ ਉਹਨਾਂ ਨੂੰ ਬੜੀ ਬੇਰਹਿਮੀ ਨਾਲ ਕਤਲ ਕੀਤਾ ਜਾਂਦਾ ਰਿਹਾ ਹੈ। ਮੱਧਕਾਲ ਦੇ ਯੂਰਪ ਦਾ ਇਤਿਹਾਸ ਕਾਨਪੁਰ ਤੋਂ ਜ਼ਿਆਦਾ ਭਿਆਨਕ ਅਤੇ ਜੰਗੀ ਹੈ ਅਤੇ ਅੱਜ ਨਵੇਂ ਜ਼ਮਾਨੇ ਦੀਆਂ ਕੌਮਾਂ ਨੇ ਇਸ ਦਾ ਭਿਆਨਕ ਹੋਣਾ ਸਵੀਕਾਰ ਕਰ ਲਿਆ ਹੈ।[1] ਰਸਿਲ ਨੇ ਇਹ ਵੀ ਕਿਹਾ ਹੈ ਕਿ ਕ਼ਾਨਪੁਰ ਦੀਆਂ ਘਟਨਾਵਾਂ ਦੀ ਹੱਦ ਤੋਂ ਜ਼ਿਆਦਾ ਪ੍ਰਾਪੇਗੰਡਾ ਦੀ ਇਕ ਵਜ੍ਹਾ ਸ਼ਾਇਦ ਇਹ ਵੀ ਸੀ ਕਿ ਇਸ ਨੂੰ ਹੁਕਮ ਮੰਨਣ ਵਾਲੀ ਕੌਮ ਨੇ ਕੀਤਾ ਸੀ। ਜਿਸ ਦੇ ਕਾਲੇ ਆਦਮੀਆਂ ਨੇ ਆਪਣੇ ਮਾਲਿਕਾਂ ਦਾ ਖ਼ੂਨ ਬਹਾਉਣ ਦੀ ਹਿੰਮਤ ਕੀਤੀ ਸੀ। ਇਹ ਲੜਾਈ ਹਾਕਿਮਾਂ ਦੇ ਖ਼ਿਲਾਫ਼ ਗ਼ੁਲਾਮਾਂ ਦੀ ਲੜਾਈ ਹੀ ਨਹੀਂ ਸੀ, ਇਹ ਇਕ ਧਰਮ ਦੇ ਲੋਕਾਂ ਦੀ ਦੂਜੇ ਧਰਮ ਦੇ ਲੋਕਾਂ ਦੇ ਵਿਰੁੱਧ, ਇਕ ਨਸਲ ਦੀ ਦੂਜੀ ਨਸਲ ਦੇ ਵਿਰੁੱਧ ਲੜਾਈ ਸੀ। ਇਹ ਬਦਲਾ, ਨਫ਼ਰਤ ਅਤੇ ਰਾਜ ਕਰਨ ਵਾਲੇ ਵਿਦੇਸ਼ੀਆਂ ਦੇ ਵਿਰੁੱਧ ਆਜ਼ਾਦੀ ਦੀ ਲੜਾਈ ਸੀ।[2]

ਸਮੁੱਚੇ ਤੌਰ ਤੇ ਇਹ ਦੋਵੇਂ ਕਤਲੇਆਮ ਇਕ ਇਤਿਹਾਸਕ ਸੱਚਾਈ ਹਨ ਜਿਹਨਾਂ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਪਰ ਇਹਨਾਂ ਘਟਨਾਵਾਂ ਨੂੰ, ਜਿਹਨਾਂ ਗਵਾਹਾਂ ਦੀ ਬੁਨਿਆਦ ਤੇ ਏਨਾ ਵਧਾ ਚੜ੍ਹਾ ਕੇ ਦਿਖਾਇਆ ਗਿਆ ਹੈ, ਉਹਨਾ ਤੇ ਪੂਰੀ ਤਰ੍ਹਾਂ ਭਰੋਸਾ ਨਹੀਂ ਕੀਤਾ ਜਾ ਸਕਦਾ। ਬਹੁਤ ਸਾਰੇ ਇਤਿਹਾਸਕਾਰਾਂ ਅਨੁਸਾਰ ਸੈਤਾਨ, ਕਮੀਨਾ ਅਤੇ ਜਾਲਿਮ ਨਾਨਾ ਸਾਹਿਬ ਇਹਨਾਂ ਹੋਏ ਜੁਰਮਾਂ ਦਾ ਜ਼ਿੰਮੇਵਾਰ ਸੀ। ਬਹੁਤ ਸਾਰੇ ਇਤਿਹਾਸਕਾਰ ਇਸ ਦੀ ਜ਼ਿੰਮੇਵਾਰੀ ਤਾਂਤੀਆ ਤੋਪੇ ਦੇ ਸਿਰ ਮੜ੍ਹਦੇ ਹਨ ਅਤੇ ਅਜ਼ੀਮੁੱਲਾ, ਜਵਾਲਾਪ੍ਰਸਾਦ ਅਤੇ ਬਾਲਾਰਾਓ ਨੂੰ ਤਾਂਤੀਆ ਦਾ ਸਾਂਝੀਦਾਰ ਦਸਦੇ ਹਨ। ਇਹ ਵੀ ਕਿਹਾ ਗਿਆ ਹੈ ਕਿ ਅੰਗਰੇਜ਼ਾਂ ਨੂੰ ਘਾਟ ਤੇ ਲਿਆ ਕੇ ਕਤਲ ਕਰ ਦੇਣ ਦਾ ਪਲਾਨ ਪਹਿਲਾਂ ਦਾ ਹੀ ਬਣਾਇਆ ਹੋਇਆ ਸੀ ਹਾਲਾਂਕਿ ਇਸ ਬਿਆਨ ਦੀ ਕੋਈ ਗਵਾਹੀ ਮੌਜੂਦ ਨਹੀਂ ਹੈ, ਕੋਈ ਵੀ ਸਬੂਤ ਨਹੀਂ ਹੈ। ਪਰ ਦਰਿਆ ਦੇ ਕੰਢੇ ਸਿਪਾਹੀਆਂ, ਤੋਪਾਂ ਅਤੇ ਚੌਹਾਨ ਜਾਗੀਰਦਾਰਾਂ ਦੇ ਮੌਜੂਦ ਹੋਣ ਤੇ ਥੋੜ੍ਹਾ ਜਿਹਾ ਸੰਕੇਤ ਜ਼ਰੂਰ ਮਿਲਦਾ ਹੈ ਕਿ ਕੋਈ ਗੱਲ ਜ਼ਰੂਰ ਹੈ। ਹੁਣ ਸਵਾਲ ਉਠਦਾ ਹੈ ਕਿ ਨਾਨਾ ਜਾਂ ਤਾਂਤੀਆ ਦਾ ਇਸ ਕਤਲੇਆਮ ਵਿਚ ਹੱਥ ਸੀ ਜਾਂ ਨਹੀਂ ? ਇਹ ਗੱਲ ਪੂਰੀ ਤਰ੍ਹਾਂ ਸਾਬਿਤ ਨਹੀਂ ਕੀਤੀ ਜਾ ਸਕੀ। ਜਾਨ ਲੈਂਗ ਕਹਿੰਦਾ ਹੈ, "ਬਿਨਾਂ ਕਿਸੇ ਸਬੂਤ ਮਿਲੇ ਤੇ ਇਸ ਗੱਲ ਬਾਰੇ ਬਹੁਤ ਸਾਰੇ ਖ਼ਤਾਂ ਨੂੰ ਪੜ੍ਹਨ ਮਗਰੋਂ ਨਾਨਾ ਨੂੰ ਇਸ ਦਗ਼ਾਬਾਜ਼ੀ ਅਤੇ ਇਹੋ ਜਿਹੇ ਕਤਲੇਆਮ

1. ਰਸਿਲ; ਉਹੀ, ਪੰਨਾ 170–71.
2. ਉਹੀ ।

ਦਾ ਜ਼ਿੰਮੇਵਾਰ ਠਹਿਰਾਉਣਾ ਮੇਰੇ ਲਈ ਅਫ਼ਸੋਸ ਦੀ ਗੱਲ ਹੋਵੇਗੀ।"[1] ਕਰਨਲ ਮਾਡ ਨੇ ਵੀ ਇਸ ਗੱਲ ਤੇ ਸ਼ੱਕ ਜ਼ਾਹਿਰ ਕੀਤਾ ਹੈ ਕਿ ਇਹਨਾਂ ਘਟਨਾਵਾਂ ਵਿਚ ਨਾਨਾ ਦਾ ਹੱਥ ਸੀ।

ਜਿਥੋਂ ਤੱਕ ਜੋੜਾ ਘਾਟ ਦੇ ਕਤਲੇਆਮ ਵਿਚ ਤਾਂਤੀਆ ਦੇ ਹੱਥ ਦਾ ਹੋਣਾ ਕਿਹਾ ਗਿਆ ਹੈ, ਬਹੁਤ ਸਾਰੇ ਸਬੂਤਾਂ ਮੁਤਾਬਿਕ ਕਤਲੇਆਮ ਤਾਂਤੀਆ ਦੇ ਇਸ਼ਾਰੇ ਤੇ ਸੁਰੂ ਹੋਇਆ ਸੀ, ਜੋ ਮੰਦਿਰ ਦੇ ਚਬੂਤਰੇ ਤੇ ਬੈਠਾ ਹੋਇਆ ਸੀ ਜਿਵੇਂ ਕਿ ਸਾਨੂੰ ਪਤਾ ਵੀ ਹੈ ਕਿ ਬੇੜੀਆਂ ਦਾ ਇੰਤਜਾਮ ਕਰਨਾ ਤਾਂਤੀਆ ਦੇ ਜ਼ਿੰਮੇ ਸੀ। ਤਾਂਤੀਆ ਦੇ ਅਨੁਸਾਰ ਉਸ ਨੇ ਚਾਲ੍ਹੀ ਬੇੜੀਆਂ ਦਾ ਇੰਤਜ਼ਾਮ ਕੀਤਾ ਤੇ ਜਦ ਸਾਰੇ ਲੋਕੀ ਬੇੜੀਆਂ ਤੇ ਸਵਾਰ ਹੋ ਗਏ ਤਾਂ ਮੈਂ ਉਹਨਾਂ ਨੂੰ ਇਲਾਹਾਬਾਦ ਭੇਜ ਦਿਤਾ। ਇਸੇ ਦੌਰਾਨ ਸਿਪਾਹੀਆਂ ਨੇ ਦਰਿਆ ਵਿਚ ਕੁੱਦ ਕੇ ਕਤਲੇਆਮ ਸੁਰੂ ਕਰ ਦਿਤਾ। ਇੰਜ ਜਾਪਦਾ ਹੈ ਕਿ ਤਾਂਤੀਆ ਨੇ ਬੇੜੀਆਂ ਨੂੰ ਚਲਣ ਦਾ ਇਸ਼ਾਰਾ ਕੀਤਾ ਸੀ। ਗ਼ਲਤੀ ਨਾਲ ਉਸ ਨੂੰ ਕਤਲੇਆਮ ਦਾ ਇਸ਼ਾਰਾ ਸਮਝ ਲਿਆ ਗਿਆ। ਫਾਰੈਸਟ ਲਿਖਦਾ ਹੈ "ਵਿਬਾਰਟ, (ਜੋ ਸਭ ਤੋਂ ਆਖ਼ਰੀ ਬੇੜੀ ਤੇ ਸਵਾਰ ਸੀ) ਨੇ ਕਿਹਾ, 'ਬੇੜੀਆਂ ਚਲਾਓ।' ਇਕ ਮਹੀਨੇ ਦੀ ਤਕਲੀਫ਼ ਦੇਹ ਕੈਦ ਮਗਰੋਂ ਇਹ ਆਵਾਜ ਇਕ ਖ਼ੁਸ਼ੀ ਦੀ ਆਵਾਜ਼ ਸੀ ਪਰ ਗ਼ੱਦਾਰਾਂ ਨੇ ਇਸ ਤੇ ਕੋਈ ਧਿਆਨ ਨਾ ਦਿਤਾ। ਇਸੇ ਦੌਰਾਨ ਬਿਗੁਲ ਦੀ ਮਨਹੂਸ ਆਵਾਜ਼ ਸੁਣਾਈ ਦਿਤੀ ਇਹੀ ਸਾਇਦ ਕੋਈ ਇਸ਼ਾਰਾ ਸੀ। ਇਹ ਸੁਣਦਿਆਂ ਹੀ ਮਲਾਹ ਬੇੜੀਆਂ 'ਚੋਂ ਬਾਹਰ ਕੁੱਦਣ ਲਗ ਪਏ।"[2]

ਮਾਬਰੇ ਥਾਮਸਨ ਦੇ ਅਨੁਸਾਰ ਜਦ ਮਲਾਹ ਬੇੜੀਆਂ ਨੂੰ ਛੱਡ ਕੇ ਦਰਿਆ 'ਚ ਕੁੱਦੇ ਤਾਂ ਅੰਗਰੇਜ਼ਾਂ ਨੇ ਗੋਲੀ ਚਲਾਉਣ ਵਿਚ ਪਹਿਲ ਕੀਤੀ, ਸਬੂਤ ਨਾਲ ਤਾਂ ਇਹ ਆਖਣਾ ਮੁਸ਼ਕਿਲ ਹੈ ਪਰ ਇਹ ਸੰਭਵ ਹੈ ਕਿ ਬਾਗੀ ਸਿਪਾਹੀ, ਜੋ ਨੀਲ ਦੇ ਦਰਦਨਾਕ ਜ਼ੁਲਮ ਦੀਆਂ ਖ਼ਬਰਾਂ ਸੁਣ-ਸੁਣ ਕੇ ਪਹਿਲਾਂ ਹੀ ਪਰੇਸ਼ਾਨ ਹਾਲਤ ਵਿਚ ਸਨ, ਅੰਗਰੇਜ਼ਾਂ ਦੀ ਇਸ ਹਰਕਤ ਨੂੰ ਦੇਖ ਕੇ ਬੇਕਾਬੂ ਹੋ ਗਏ। ਐਸੇ ਹਾਲਾਤ ਵਿਚ ਸੇਨ ਦਾ ਇਹ ਬਿਆਨ ਬਿਲਕੁਲ ਸਹੀ ਜਾਪਦਾ ਹੈ "ਜੇ ਨਾਨਾ ਨੂੰ ਬਾਗੀ ਸਿਪਾਹੀਆਂ ਦਾ ਕਮਾਂਡਰ ਹੋਣ ਦੇ ਨਾਤੇ ਇਸ ਕਤਲੇਆਮ ਦਾ ਜ਼ਿੰਮੇਵਾਰ ਠਹਿਰਾਇਆ ਜਾਂਦਾ ਹੈ ਤਾਂ ਨੀਲ ਨੂੰ ਵੀ ਇਸ ਤੋਂ ਵੱਖ ਜਾਂ ਘੱਟ ਨਹੀਂ ਸਮਝਿਆ ਜਾ ਸਕਦਾ। ਉਸ ਨੂੰ ਵੀ ਇਹਨਾਂ ਜੁਰਮਾਂ ਦਾ ਬਰਾਬਰ ਹਿੱਸੇਦਾਰ ਮੰਨਣਾ ਪਵੇਗਾ।"[3]

ਸਰ ਜਾਰਜ ਟਰੇਵਲਨ ਦੇ ਸ਼ੱਕੀ ਬਿਆਨ (ਜਿਹਨਾਂ ਦੀ ਬੁਨਿਆਦ ਨਾਨਕ ਚੰਦ

---

1. ਜੇ ਲੈਂਗ; ਵਾਂਡਰਿੰਗਜ਼ ਇਨ ਇੰਡੀਆ ਐਂਡ ਅਦਰ ਸਕੈਚਿਜ਼ ਆਫ ਲਾਈਫ ਇਨ ਹਿੰਦੁਸਤਾਨ; ਪੰਨਾ 412-13.
2. ਫਾਰੈਸਟ; ਏ ਹਿਸਟਰੀ ਆਫ਼ ਦੀ ਇੰਡੀਅਨ ਮੁਟੀਨੀ; ਪੰਨਾ 457.
3. ਸੇਨ; ਉਹੀ; ਪੰਨਾ 150.

ਦੀ ਰੋਜ਼ਾਨਾ ਡਾਇਰੀ ਅਤੇ ਕਰਨਲ ਵਿਲੀਅਮਜ਼ ਦੇ ਸਾਹਮਣੇ 63 ਗਵਾਹਾਂ ਦੇ ਬਿਆਨ ਹਨ।) ਦੇ ਜੁਆਬ ਵਿਚ ਅਸੀਂ ਫਾਰੈਸਟ ਦੀ ਰਾਇ ਪ੍ਰਮਾਣਿਤ ਮੰਨਦੇ ਹਾਂ, "ਇਹ ਬਿਆਨ ਸ਼ੱਕੀ ਹਨ ਤੇ ਇਹਨਾਂ 'ਤੇ ਅੱਖਾਂ ਬੰਦ ਕਰਕੇ ਭਰੋਸਾ ਨਹੀਂ ਕੀਤਾ ਜਾ ਸਕਦਾ। ਅਫ਼ਸਰਾਂ ਦੇ ਭੇਜੇ ਹੋਏ ਗੁਪਤ ਸਮਾਚਾਰ, ਗ਼ੈਰ ਸਰਕਾਰੀ ਖੋਜਾਂ ਅਤੇ ਹੋਰ ਬਹੁਤ ਸਾਰੇ ਦੂਜੇ ਲੋਕਾਂ ਦੀਆਂ ਅਰਜ਼ੀਆਂ ਨਾਲ ਇਹ ਜ਼ਰੂਰ ਸਾਬਿਤ ਹੋ ਜਾਂਦਾ ਹੈ ਕਿ ਇਹ ਘਟਨਾਵਾਂ ਬਹੁਤ ਦਰਦਨਾਕ ਅਤੇ ਡਰਾਉਣੀਆਂ ਸਨ ਪਰ ਇਹਨਾਂ ਗਵਾਹੀਆਂ ਤੋਂ ਇਹ ਪਤਾ ਚਲਦਾ ਹੈ ਕਿ ਜੋ ਸਿਪਾਹੀ ਬੀਬੀ ਘਰ ਦੇ ਕੈਦੀਆਂ ਦੀ ਰਖਿਆ ਕਰ ਰਹੇ ਸਨ, ਉਹਨਾਂ ਨੇ ਇਹਨਾਂ ਕੈਦੀਆਂ ਨੂੰ ਕਤਲ ਕਰਨ ਤੋਂ ਮਨ੍ਹਾ ਕਰ ਦਿਤਾ ਸੀ। ਸੱਚ ਤਾਂ ਇਹ ਹੈ ਕਿ ਇਹ ਜੁਰਮ ਨਾਨਾ ਦੇ ਸੁਰਖਿਆ ਦਸਤੇ ਵਿਚ ਸ਼ਾਮਿਲ ਪੰਜ ਬਦਮਾਸ਼ਾਂ ਨੇ ਇਕ ਨਰਤਕੀ ਦੇ ਕਹਿਣ 'ਤੇ ਕੀਤਾ ਸੀ।"[1] ਇਹ ਸਭ ਕੁਝ ਉਸ ਵੇਲੇ ਹੋਇਆ ਜਦ ਨਾਨਾ ਕਾਨਪੁਰ ਦੀ ਲੜਾਈ ਹਾਰ ਕੇ 'ਬੇਦਰ' ਭੱਜ ਗਿਆ ਸੀ।

ਆਖ਼ਿਰ ਵਿਚ ਅਸੀਂ ਸਰ ਜਾਰਜ ਕੈਂਪਬਿਲ ਦੀ 'ਯਾਦਾਸ਼ਤ' ਦਾ ਇਕ ਅੰਸ਼ ਪੇਸ਼ ਕਰ ਸਕਦੇ ਹਾਂ ਜਿਸ ਵਿਚ ਉਸ ਨੇ ਕਿਹਾ ਹੈ, "ਸਾਨੂੰ ਦੋ ਗੱਲਾਂ ਯਾਦ ਰਖਣੀਆਂ ਚਾਹੀਦੀਆਂ ਹਨ, ਇਕ ਇਹ ਕਿ ਇਹ ਜ਼ੁਲਮ ਪਹਿਲਾਂ ਤੋਂ ਹੀ ਸੋਚ ਸਮਝ ਕੇ ਨਹੀਂ ਸੀ ਕੀਤਾ ਗਿਆ ਬਲਕਿ ਨਰਾਜ਼ਗੀ ਅਤੇ ਗੁੱਸੇ ਦੀ ਹਾਲਤ ਵਿਚ ਹੋਇਆ ਸੀ ਅਤੇ ਇਹ ਵੇਲਾ ਐਸਾ ਸੀ ਜਦ ਹੇਵਲੱਕ ਬਾਗ਼ੀਆਂ ਨੂੰ ਹਰਾ ਕੇ ਕਾਨਪੁਰ ਵਿਚ ਦਾਖ਼ਿਲ ਹੋ ਰਿਹਾ ਸੀ ਤੇ ਦੂਜੇ ਇਹ ਕਿ ਬਾਗ਼ੀਆਂ ਨੂੰ ਗੁੱਸਾ ਦਵਾਉਣ ਵਿਚ ਖ਼ੁਦ ਸਾਡਾ ਆਪਣਾ ਹੱਥ ਸੀ ਤੇ ਹਕੀਕਤ ਇਹ ਹੈ ਕਿ ਬਾਦ ਵਿਚ ਇਸ ਮਾਮਲੇ ਦੀ ਠੰਡੇ ਦਿਲ ਤੇ ਦਿਮਾਗ਼ ਨਾਲ ਜਦ ਛਾਣ-ਬੀਣ ਕੀਤੀ ਗਈ ਤਾਂ ਇਸ ਗੱਲ ਦਾ ਕੋਈ ਸਬੂਤ ਨਾ ਮਿਲਿਆ ਕਿ ਇਸ ਕਤਲੇਆਮ ਦੀ ਯੋਜਨਾ ਪਹਿਲਾਂ ਹੀ ਤਿਆਰ ਸੀ ਤੇ ਨੀਲ ਨੇ ਮਾਫ਼ ਨਾ ਕੀਤੀਆਂ ਜਾਣ ਵਾਲੀਆਂ ਹਰਕਤਾਂ ਕੀਤੀਆਂ, ਜੋ ਇਸ ਕਤਲੇਆਮ ਤੋਂ ਕਿਤੇ ਜ਼ਿਆਦਾ ਜ਼ਾਲਿਮ ਸਨ।[2]

1. ਫਾਰੈਸਟ; ਉਹੀ; ਭੂਮਿਕਾ; ਪੰਨਾ XI.
2. ਮੈਮਰੀਜ਼ ਆਫ਼ ਮਾਈ ਇੰਡੀਅਨ ਕੈਰੀਅਰ; ਦੁਆਰਾ ਸਰ ਜੀ. ਕੈਂਪਬਿਲ, ਰਸਿਲ; ਦੁਆਰਾ ਉਧਰਿਤ, ਉਹੀ; ਭੂਮਿਕਾ; ਪੰਨਾ XVI.

# 6. ਤਾਂਤੀਆ ਫ਼ੌਜੀ ਸਹਾਇਕ ਦੀ ਹੈਸੀਅਤ ਨਾਲ

ਸ਼ਹਿਰ ਤੋਂ ਅੰਗਰੇਜ਼ੀ ਸਰਕਾਰ ਦਾ ਆਖ਼ਰੀ ਨਿਸ਼ਾਨ ਮਿੱਟ ਜਾਣ ਮਗਰੋਂ ਨਾਨਾ ਦਾ ਮਰਾਠਾ ਰਾਜ ਨੂੰ ਦੁਬਾਰਾ ਕਾਇਮ ਕਰਨ ਦਾ ਸੁਫ਼ਨਾ ਇਕ ਤਰ੍ਹਾਂ ਨਾਲ ਪੂਰਾ ਹੋ ਗਿਆ। 30 ਜੂਨ ਨੂੰ ਪੂਰੀ ਸ਼ਾਨ ਨਾਲ ਨਾਨਾ ਨੂੰ ਤਾਜ ਪਹਿਨਾਇਆ ਗਿਆ। ਇਸ ਮੌਕੇ ਤੇ ਕਾਨਪੁਰ ਅਤੇ ਆਸ-ਪਾਸ ਤੋਂ ਹੋਰ ਵੀ ਬਹੁਤ ਸਾਰੇ ਲੋਕੀ ਆਏ। 'ਬੇਦਰ' ਵਿਚ ਕਈ ਦਿਨਾਂ ਤੱਕ ਨਾਨਾ ਦੇ ਤਾਜ ਪੁਆਉਣ ਦੀਆਂ ਖ਼ੁਸ਼ੀਆਂ ਮਨਾਈਆਂ ਜਾਂਦੀਆਂ ਰਹੀਆਂ ਅਤੇ ਨਵੇਂ ਪੇਸ਼ਵਾ ਵਲੋਂ ਬਹੁਤ ਸਾਰੇ ਫਰਮਾਨ ਜਾਰੀ ਹੁੰਦੇ ਰਹੇ। ਪਰ ਅਕਲਮੰਦ ਅਤੇ ਹੁਸ਼ਿਆਰ ਤਾਂਤੀਆ ਇਸ ਨਵੇਂ ਮਰਾਠਾ ਰਾਜ ਬਾਰੇ ਕਿਸੀ ਗ਼ਲਤ ਫ਼ਹਿਮੀ ਵਿਚ ਨਹੀਂ ਰਿਹਾ। ਉਹ ਜਾਣਦਾ ਸੀ ਕਿ ਅੰਗਰੇਜ਼ੀ ਫ਼ੌਜ ਫਿਰ ਬਹੁਤ ਛੇਤੀ ਹੀ ਦੁਬਾਰਾ ਚੜ੍ਹਾਈ ਕਰੇਗੀ, ਇਸ ਲਈ ਉਹ ਸਮਾਂ ਬਰਬਾਦ ਕੀਤੇ ਬਿਨਾਂ ਹੀ ਕਾਨਪੁਰ ਦੀ ਸੁਰੱਖਿਆ ਲਈ ਆਪਣੀ ਫ਼ੌਜ ਨੂੰ ਮਜ਼ਬੂਤ ਬਣਾਉਣ ਵਿਚ ਲਗ ਪਿਆ।

ਕਾਨਪੁਰ ਦੇ ਘੇਰਾਓ ਦੌਰਾਨ ਹੀ ਨਾਨਾ ਨੇ ਰਾਜ ਸੰਭਾਲ ਲਿਆ ਸੀ ਅਤੇ ਸ਼ਹਿਰ ਦੇ ਪ੍ਰਸ਼ਾਸਨ ਨੂੰ ਸਹੀ ਢੰਗ ਨਾਲ ਚਲਾਉਣ ਵਿਚ ਲਗ ਪਿਆ ਸੀ। ਉਸ ਦੇ ਸਾਹਮਣੇ ਪਹਿਲਾ ਕੰਮ ਸ਼ਹਿਰ ਵਿਚ ਅਮਨ-ਚੈਨ ਲਿਆਉਣਾ ਸੀ। ਨਾਨਾ ਨੇ ਇਸ ਸਿਲਸਿਲੇ ਵਿਚ ਬਹੁਤ ਕੰਮ ਕੀਤੇ। ਫ਼ੌਜਦਾਰੀ ਮੁਕੱਦਮਿਆਂ ਦੇ ਫ਼ੈਸਲਿਆਂ ਲਈ ਉਸ ਨੇ ਆਪਣੇ ਭਰਾ ਭੱਟ ਦੀ ਦੇਖ-ਰੇਖ ਵਿਚ ਇਕ ਅਦਾਲਤ ਬਣਾਈ ਅਤੇ ਅਜ਼ੀਮੁੱਲਾ ਅਤੇ ਜਵਾਲਾਪ੍ਰਸਾਦ ਨੂੰ ਵੀ ਇਸ ਅਦਾਲਤ ਵਿਚ ਜੱਜ ਦੀ ਉਪਾਧੀ ਦਿਤੀ। ਇਸ ਤੋਂ ਇਲਾਵਾ ਨਾਨਾ ਨੇ ਹੋਲਾ ਸਿੰਘ ਨੂੰ ਸ਼ਹਿਰ ਦਾ ਕੋਤਵਾਲ ਵਸੀਉਦੀਨ ਨੂੰ ਸ਼ਹਿਰ ਦਾ ਕਾਜ਼ੀ ਬਣਾਇਆ। ਫ਼ੌਜ ਲਈ ਰਸਦ ਦਾ ਇੰਤਜ਼ਾਮ ਕਰਨ ਦਾ ਕੰਮ ਮੁੱਲਾ ਨਾਮ ਦੇ ਇਕ ਆਦਮੀ ਨੂੰ ਸੌਂਪਿਆਂ ਗਿਆ। ਅੰਗਰੇਜ਼ਾਂ ਦੇ ਰਾਜ ਤੋਂ ਪਹਿਲਾਂ ਸ਼ਹਿਰ ਵਿਚ ਜੋ ਫ਼ੌਜਦਾਰੀ ਦੇ ਹਿੰਦੂ ਰਿਵਾਜ਼ ਕਾਇਮ ਸਨ, ਨਾਨਾ ਨੇ ਉਹਨਾਂ ਨੂੰ ਦੁਬਾਰਾ ਸ਼ੁਰੂ ਕੀਤਾ। ਚੋਰ ਅਤੇ ਦੂਜੇ ਦੋਸ਼ੀ ਅਦਾਲਤ ਸਾਹਮਣੇ ਪੇਸ਼ ਕੀਤੇ ਜਾਂਦੇ ਸਨ, ਜਦ ਉਹਨਾਂ ਦਾ ਜੁਰਮ ਸਾਬਿਤ ਹੋ ਜਾਂਦਾ ਤਾਂ

ਉਹਨਾ ਨੂੰ ਅੰਗਹੀਣ' ਕਰਕੇ ਗਧਿਆਂ ਤੇ ਬਿਠਾ ਕੇ ਸ਼ਹਿਰ ਦੀਆਂ ਸੜਕਾਂ ਤੇ ਘੁੰਮਾਇਆ ਜਾਂਦਾ ਸੀ।

ਪਰ ਨਾਨਾ ਦਾ ਰਾਜ ਹਿੰਦੂ ਰਾਜ ਨਹੀਂ ਸੀ। ਬਗ਼ਾਵਤ ਹੁੰਦਿਆਂ ਹੀ ਇਸਲਾਮੀ ਝੰਡਾ ਵੀ ਲਹਿਰਾ ਦਿਤਾ ਗਿਆ ਸੀ ਅਤੇ ਅੰਗਰੇਜ਼ਾਂ ਦੀ ਪੈਦਾ ਕੀਤੀ ਹੋਈ ਸੰਪ੍ਰਦਾਇਕਤਾ ਨੂੰ ਬਿਲਕੁਲ ਖ਼ਤਮ ਕਰ ਦਿਤਾ ਗਿਆ ਹੈ। ਮੁਸਲਮਾਨ ਬਹੁਤ ਜ਼ਿਆਦਾ ਗਿਣਤੀ ਵਿਚ ਨਾਨਾ ਦੇ ਦਰਬਾਰ ਵਿਚ ਹਾਜ਼ਿਰ ਹੋ ਕੇ ਉਸ ਦੇ ਰਾਜ ਦੀ ਹਿਮਾਇਤ ਕਰਦੇ ਸਨ। ਇੰਞ ਜਾਪਦਾ ਸੀ ਕਿ ਹਿੰਦੂ ਅਤੇ ਮੁਸਲਮਾਨ ਸਾਰੇ ਹੀ ਇਹ ਚਾਹੁੰਦੇ ਸਨ ਕਿ ਇਹ ਸ਼ਾਨਦਾਰ ਭਵਿੱਖ ਉਹਨਾਂ ਦੀ ਰਖ-ਰਖਾਓ ਵਿਚ ਫਿਰ ਆ ਜਾਵੇ।

## ਤਾਂਤੀਆ ਵਲੋਂ ਸ਼ਹਿਰ ਦੀ ਸੁਰੱਖਿਆ ਦਾ ਇੰਤਜ਼ਾਮ :

ਹਮਲਾਵਰ ਅੰਗਰੇਜ਼ੀ ਫ਼ੌਜ ਨਾਲ ਪਹਿਲੀ ਝੜਪ 10 ਜੁਲਾਈ ਨੂੰ ਹੋਈ। ਇਸ ਦਾ ਮਤਲਬ ਇਹ ਹੋਇਆ ਕਿ ਤਾਂਤੀਆ ਨੂੰ ਸੁਰੱਖਿਆ ਦੇ ਇੰਤਜ਼ਾਮ ਕਰਨ ਲਈ ਪੂਰੇ ਦਸ ਦਿਨ ਦਾ ਵੀ ਸਮਾਂ ਨਾ ਮਿਲਿਆ। ਤਾਂਤੀਆ ਦੀ ਫ਼ੌਜ ਦੀ ਗਿਣਤੀ ਵੀਹ ਹਜ਼ਾਰ ਹੋ ਗਈ ਸੀ। ਫ਼ੌਜ ਵਿਚ ਜ਼ਿਆਦਾ ਗਿਣਤੀ ਜਾਗੀਰਦਾਰਾਂ ਅਤੇ ਸਿਪਾਹੀਆਂ ਅਤੇ ਪੈਦਲ-ਦਸਤਿਆਂ ਦੀ ਸੀ। ਗੋਲਾ-ਬਾਰੂਦ ਅਤੇ ਹਥਿਆਰਾਂ ਦੀ ਕੋਈ ਕਮੀ ਨਹੀਂ ਸੀ। ਫ਼ੌਜੀ ਜਾਸੂਸ ਵੀ ਵੱਡੀ ਗਿਣਤੀ ਵਿਚ ਮੌਜੂਦ ਸਨ, ਜੋ ਦੁਸ਼ਮਨਾਂ ਦੀਆਂ ਖ਼ਬਰਾਂ ਲਗਾਤਾਰ ਪੁਚਾ ਰਹੇ ਸਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਗਿਣਤੀ ਵਿਚ ਤਾਂਤੀਆ ਦੀ ਫ਼ੌਜ ਚੰਗੀ ਖ਼ਾਸੀ ਸੀ ਪਰ ਕੀ ਤਾਂਤੀਆ ਦੀ ਇਹ ਫ਼ੌਜ ਅੰਗਰੇਜ਼ਾਂ ਦੀ ਅਨੁਭਵੀ ਫ਼ੌਜ ਦਾ ਮੁਕਾਬਲਾ ਕਰ ਸਕਦੀ ਸੀ। ਜਿਸ ਦੀ ਦੇਖ-ਭਾਲ ਤਜ਼ਰਬੇਕਾਰ ਜੰਗੀ-ਵਿਦਵਾਨ ਕਰ ਰਹੇ ਸਨ ਅਤੇ ਜਿਹਨਾਂ ਕੋਲ ਵਧੀਆ ਹਥਿਆਰ ਸਨ। ਵੀਲਰ ਤੇ ਫ਼ਤਹਿ ਹਾਸਿਲ ਕਰਨ ਮਗਰੋਂ ਬਾਗ਼ੀ ਫ਼ੌਜ ਦਾ ਹੌਸਲਾ ਬਹੁਤ ਵੱਧ ਗਿਆ ਸੀ ਪਰ ਕੀ ਉਹ ਇਨਕਲਾਬੀ ਜੋਸ਼ ਦੇ ਬਲ ਤੇ ਐਸੀ ਫ਼ੌਜ ਤੇ ਛਾ ਸਕਦੇ ਸਨ ਜੋ ਪੂਰੀ ਤਰ੍ਹਾਂ ਤਿਆਰ ਹੋ ਕੇ ਮੈਦਾਨ ਵਿਚ ਉੱਤਰੀ ਸੀ। ਤਾਂਤੀਆ ਨੂੰ ਜੰਗ ਦੇ ਮੈਦਾਨ ਦਾ ਕੋਈ ਤਜਰਬਾ ਨਹੀਂ ਸੀ, ਇਸ ਦੇ ਬਾਵਜੂਦ ਉਸ ਨੇ ਸ਼ਹਿਰ ਨੂੰ ਬਚਾਉਣ ਲਈ ਕੁਝ ਵਧੀਆ ਤਰਕੀਬਾਂ ਸੋਚੀਆਂ। ਉਸ ਨੇ ਆਪਣੀ ਫ਼ੌਜ ਦੇ ਦਸਤਿਆਂ ਨੂੰ ਸ਼ਹਿਰ ਵਿਚ ਐਸੀਆਂ ਜਗ੍ਹਾਵਾਂ ਤੇ ਤੈਨਾਤ ਕੀਤਾ ਕਿ ਉਸ ਦੇ ਦੁਸ਼ਮਨ ਵੀ ਉਸ ਦੀ ਪ੍ਰਸ਼ੰਸਾ ਕੀਤੇ ਬਿਨਾਂ ਨਾ ਰਹਿ ਸਕੇ।

## ਹੇਓਲੱਾਕ ਦਾ ਅਗਾਂਹ ਵਧਣਾ :

ਇਧਰ ਤਾਂਤੀਆ ਸ਼ਹਿਰ ਦੀ ਸੁਰੱਖਿਆ ਦਾ ਇੰਤਜ਼ਾਮ ਕਰ ਰਿਹਾ ਸੀ। ਉਧਰ ਹੇਓਲੱਾਕ ਕਾਨਪੁਰ ਤੇ ਕਬਜ਼ਾ ਕਰਨ ਅਤੇ ਲਖਨਊ ਨੂੰ ਸਹਾਇਤਾ ਪੁਚਾਣ ਦੀਆਂ ਤਿਆਰੀਆਂ ਵਿਚ ਜੁੱਟਿਆ ਹੋਇਆ ਸੀ। ਹੇਓਲੱਾਕ ਨੂੰ ਜੰਗ ਦਾ ਚਾਲ੍ਹੀ ਸਾਲ ਦਾ ਅਨੁਭਵ ਸੀ ਅਤੇ ਉਹ ਅਫ਼ਗ਼ਾਨਿਸਤਾਨ, ਪੰਜਾਬ ਤੇ ਈਰਾਨ 'ਚ ਫ਼ੌਜੀ

ਕਾਰਨਾਮੇ ਦਿਖਾ ਚੁਕਿਆ ਸੀ। ਲੇਡੀ ਕੈਨਿੰਗ ਮੁਤਾਬਿਕ ਉਹ ਬੁਢਾਪੇ ਵਿਚ ਵੀ ਹੁਸ਼ਿਆਰ ਅਤੇ ਫੁਰਤੀਲਾ ਸੀ। ਇੰਝ ਜਾਪਦਾ ਸੀ ਜਿਵੇਂ ਉਹ ਫ਼ੌਲਾਦ ਦਾ ਬਣਿਆ ਹੋਵੇ। ਸਿਰਫਿਰੇ ਨੀਲ ਨੂੰ ਕਾਬੂ ਵਿਚ ਰਖਣ ਅਤੇ ਹਾਰੇ ਹੋਏ ਸ਼ਹਿਰਾਂ ਨੂੰ ਦੁਬਾਰਾ ਹਾਸਿਲ ਕਰਨ ਲਈ ਐਸੇ ਹੀ ਆਦਮੀ ਦੀ ਜ਼ਰੂਰਤ ਸੀ।

ਹੇਓਲੱਾਕ 30 ਜੂਨ, ਜਿਸ ਦਿਨ ਨਾਨਾ ਨੂੰ ਤਖ਼ਤ ਤੇ ਬਿਠਾਉਣ ਦਾ ਐਲਾਨ, ਹੋਇਆ ਸੀ, ਇਲਾਹਾਬਾਦ ਪੁੱਜਾ। ਵੀਲਰ ਦੇ ਹਾਰ ਦੀ ਖ਼ਬਰ ਉਸ ਨੂੰ ਇਲਾਹਾਬਾਦ ਆਉਣ ਦੇ ਫੌਰਨ ਮਗਰੋਂ ਮਿਲ ਗਈ ਸੀ ਅਤੇ 7 ਜੁਲਾਈ ਨੂੰ ਇਲਾਹਾਬਾਦ ਤੋਂ ਟੁਰਨ ਤੋਂ ਪਹਿਲਾਂ ਹੀ ਉਸ ਨੇ ਇਕ ਦਸਤਾ ਕੈਪਟਨ ਰੇਨਾਡ ਦੀ ਦੇਖ-ਰੇਖ ਵਿਚ ਕਾਨਪੁਰ ਭੇਜ ਦਿਤਾ ਸੀ।

## ਫ਼ਤਿਹਪੁਰ ਦੀ ਲੜਾਈ :

ਰੇਨਾਡ 10 ਜੁਲਾਈ ਨੂੰ ਫ਼ਤਹਿਪੁਰ ਦੇ ਨੇੜੇ ਪੁੱਜ ਗਿਆ। ਉਸ ਵੇਲੇ ਇਹ ਜਗ੍ਹਾ ਬਾਗੀਆਂ ਦੇ ਕਬਜ਼ੇ ਵਿਚ ਸੀ। ਉਥੋਂ ਦੇ ਸਿਪਾਹੀਆਂ ਦੀ ਬਗ਼ਾਵਤ ਮਗਰੋਂ ਇਥੋਂ ਦੇ ਜੱਜ ਮਿਸਟਰ ਟੁਕੀਰ ਦੇ ਇਲਾਵਾ ਸਾਰੇ ਅੰਗਰੇਜ ਹਾਕਿਮ ਇਥੋਂ ਚਲੇ ਗਏ ਸਨ। ਰੇਨਾਡ ਦੇ ਇਥੇ ਪੁਜਦਿਆਂ ਹੀ ਇਸ ਸ਼ਹਿਰ ਤੇ ਕਬਜ਼ਾ ਕਰਨ ਦੀ ਧੁੰਨ ਸਵਾਰ ਹੋ ਗਈ। ਇਹ ਕਾਰਨਾਮਾ ਦਿਖਾ ਕੇ ਉਹ ਅੰਗਰੇਜ਼ੀ ਫ਼ੌਜ ਸਾਹਮਣੇ ਆਪਣਾ ਲੋਹਾ ਮਨਵਾਉਣਾ ਚਾਹੁੰਦਾ ਸੀ। ਤਾਂਤੀਆ ਨੇ ਅੰਗਰੇਜ਼ੀ ਫ਼ੌਜ ਦੇ ਇਸ ਦਸਤੇ ਦਾ ਮੁਕਾਬਲਾ ਕਰਨ ਲਈ ਜਵਾਲਾਪ੍ਰਸਾਦ ਦੀ ਦੇਖ-ਰੇਖ ਵਿਚ ਬਾਗੀ ਫ਼ੌਜ ਦੀ ਇਕ ਵੱਡੀ ਟੁੱਕੜੀ ਇਥੇ ਪਹਿਲਾਂ ਹੀ ਤੈਨਾਤ ਕੀਤੀ ਹੋਈ ਸੀ ਪਰ ਰੈਨਾਡ ਕਿਸੀ ਨਾ ਕਿਸੀ ਤਰ੍ਹਾਂ ਇਸ ਟੁਕੜੀ ਦੇ ਹਮਲੇ ਤੋਂ ਬਚ ਨਿਕਲਿਆ। ਜੇ ਉਹ ਹਮਲਾ ਕਰਨ ਦੀ ਕੋਸ਼ਿਸ਼ ਕਰਦਾ ਤਾਂ ਉਸ ਦੇ ਦਸਤੇ ਦਾ ਇਕ ਆਦਮੀ ਵੀ ਜ਼ਿੰਦਾ ਨਾ ਬਚਦਾ।

12 ਜੁਲਾਈ ਦੀ ਸਵੇਰ ਹੁੰਦੇ-ਹੁੰਦੇ ਹੇਓਲੱਾਕ ਬਾਕੀ ਫ਼ੌਜ ਦੇ ਨਾਲ ਰੈਨਾਡ ਨਾਲ ਆ ਮਿਲਿਆ ਤੇ ਤਾਂਤੀਆ ਦੇ ਮਨਸੂਬੇ ਤੇ ਪਾਣੀ ਫੇਰ ਦਿਤਾ। ਜਵਾਲਾਪ੍ਰਸਾਦ ਨੂੰ ਹੇਓਲੱਾਕ ਦੇ ਆਉਣ ਦਾ ਪਤਾ ਨਾ ਚਲ ਸਕਿਆ। ਉਸ ਨੇ ਇਸੇ ਹੀ ਗ਼ਲਤਫ਼ਹਿਮੀ ਵਿਚ ਅੰਗਰੇਜ਼ੀ ਫ਼ੌਜ ਦੇ ਅਗਲੇ ਹਿੱਸੇ ਤੇ ਗੋਲਾਬਾਰੀ ਸ਼ੁਰੂ ਕਰ ਦਿਤੀ। ਜਵਾਲਾਪ੍ਰਸਾਦ ਹਾਲੇ ਅੰਗਰੇਜ਼ੀ ਫ਼ੌਜ ਦੇ ਪਿਛਿਓਂ ਹੱਲਾ ਬੋਲਣ ਬਾਰੇ ਸੋਚ ਹੀ ਰਿਹਾ ਸੀ ਕਿ ਰੈਨਾਡ ਤੇ ਹੇਓਲੱਾਕ ਦੀਆਂ ਫ਼ੌਜਾਂ ਨੇ ਮਿਲ ਕੇ ਇਸ ਤੇ ਧਾਵਾ ਬੋਲ ਦਿਤਾ। ਕੈਪਟਨ ਮੱਾਡ ਦੇ ਤੋਪਖ਼ਾਨੇ ਦੇ ਹਮਲੇ ਨੇ ਬਾਗ਼ੀਆਂ ਨੂੰ ਇਕ ਦਮ ਘੁੰਮਾ ਕੇ ਰਖ ਦਿਤਾ। ਅੰਗਰੇਜ਼ੀ ਤੋਪਖ਼ਾਨੇ ਦੇ ਗੋਲੇ ਬਾਗ਼ੀ ਫ਼ੌਜ ਦੇ ਵਿਚੋ-ਵਿਚ ਡਿੱਗ ਰਹੇ ਸਨ। ਇਕ ਗੋਲਾ ਜਵਾਲਾਪ੍ਰਸਾਦ ਦੇ ਸਰਦਾਰ ਨੇ ਡਿੱਗਦਿਆਂ ਦੇਖਿਆ ਤਾਂ ਆਪਣੇ ਹਥਿਆਰ ਛੱਡ ਕੇ ਭੱਜ ਗਈ। ਇਉਂ ਤੋਪਾਂ ਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ। ਇਹ ਤੋਪਾਂ ਗਿਣਤੀ ਵਿਚ ਗਿਆਰਾਂ ਸਨ। ਇਹ ਹੇਓਲੱਾਕ ਦੀ ਪਹਿਲੀ ਜਿੱਤ ਅਤੇ ਨਾਨਾ ਦੀ ਪਹਿਲੀ ਹਾਰ ਸੀ। ਇਓਂ ਦੋਹਾਂ ਪਾਸਿਆਂ ਦੀਆਂ ਫ਼ੌਜਾਂ ਦੇ ਹੌਸਲੇ ਤੇ ਇਸ ਦਾ ਉਲਟ ਅਸਰ ਹੋਇਆ।

## ਆਉਂਗ ਦੀ ਲੜਾਈ :

ਦੂਜੇ ਦਿਨ ਆਉਂਗ ਤੇ ਅੰਗਰੇਜ਼ੀ ਫ਼ੌਜ ਨੂੰ ਬਾਗ਼ੀਆਂ ਵਲੋਂ ਜਬਰਦਸਤ ਮੁਕਾਬਲਾ ਕਰਨਾ ਪਿਆ। ਫ਼ਤਹਿਪੁਰ ਦੀ ਲੜਾਈ ਮਗਰੋਂ ਜਵਾਲਾਪ੍ਰਸਾਦ ਆਉਂਗ ਵਿਚ ਠਹਿਰ ਗਿਆ ਸੀ। ਇਥੇ ਉਸ ਦੀ ਫ਼ੌਜ ਵਿਚ ਕੁਝ ਹੋਰ ਦਸਤੇ ਵੀ ਆ ਕੇ ਮਿਲ ਗਏ ਸਨ। ਫ਼ੌਜੀਆਂ ਵਾਸਤੇ ਇਹ ਇਕ ਵਧੀਆ ਜਗ੍ਹਾ ਸੀ। ਪਿੰਡ ਦੇ ਸਾਹਮਣੇ ਇਕ ਉੱਚਾ ਜਿਹਾ ਟਿੱਲਾ ਸੀ, ਜਿਸ ਦੀ ਰਖਿਆ ਲਈ ਦੋ ਤੋਪਾਂ ਨੌਂ-ਨੌਂ ਪੌਂਡ ਵਾਲੀਆਂ ਲਗਾਈਆਂ ਗਈਆਂ ਸਨ। ਪਿੰਡ ਦੇ ਦੋਹੀਂ ਪਾਸੀਂ ਸੰਘਣੇ ਬਾਗ਼ ਸਨ, ਜਿਹਨਾਂ ਦੀ ਓਟ ਲੈ ਕੇ ਬਾਗ਼ੀ ਸਿਪਾਹੀ ਦੁਸ਼ਮਨਾਂ ਨੂੰ ਨਿਸ਼ਾਨਾ ਬਣਾ ਸਕਦੇ ਸਨ।

ਦੋਹਾਂ ਫ਼ੌਜਾਂ ਵਿਚਕਾਰ ਘਮਾਸਾਨ ਦਾ ਯੁੱਧ ਹੋਇਆ। ਨਾਨਾ ਦੀ ਫ਼ੌਜ ਦੁਸ਼ਮਨ ਦੀ ਜਬਰਦਸਤ ਗੋਲਾਬਾਰੀ ਦਾ ਚਾਰ ਘੰਟਿਆਂ ਤੱਕ ਮੁਕਾਬਲਾ ਕਰਦੀ ਰਹੀ। ਪਿੰਡ ਦੇ ਅੰਦਰ ਵੀ ਨਾਨਾ ਦੇ ਸਿਪਾਹੀਆਂ ਨੇ ਦੁਸ਼ਮਨ ਦਾ ਬੜੀ ਬਹਾਦਰੀ ਨਾਲ ਮੁਕਾਬਲਾ ਕੀਤਾ ਪਰ ਉਹ ਦੁਸ਼ਮਨ ਦੀ ਲਗਾਤਾਰ ਗੋਲਾਬਾਰੀ ਸਾਹਮਣੇ ਕੱਦ ਤਾਂਈਂ ਟਿੱਕ ਸਕਦੇ ਸਨ, ਆਖ਼ਿਰਕਾਰ ਉਹਨਾਂ ਨੂੰ ਹਾਰਨਾ ਪਿਆ। ਹਾਰਨ ਮਗਰੋਂ ਬਾਗ਼ੀਆਂ ਨੇ ਪਾਂਡੂ ਦਰਿਆ ਦੇ ਪੁੱਲ ਤੇ ਪੜਾਅ ਕੀਤਾ। ਆਉਂਗ ਦੀ ਲੜਾਈ ਵਿਚ ਨਾਨਾ ਦੀ ਫ਼ੌਜ ਦੇ ਬਹੁਤ ਸਾਰੇ ਸਿਪਾਹੀ ਮਾਰੇ ਗਏ।

## ਇਕ ਜਬਰਦਸਤ ਫ਼ੌਜੀ ਗ਼ਲਤੀ :

ਇੱਟਾਂ ਅਤੇ ਗਾਰੇ ਦਾ ਬਣਿਆ ਹੋਇਆ ਪਾਂਡੂ ਦਰਿਆ ਦਾ ਪੁੱਲ ਫ਼ੌਜਾਂ ਲਈ ਬਹੁਤ ਖ਼ਾਸੀਅਤ ਰਖਦਾ ਸੀ। ਹੇਓਲੱਾਕ ਦੇ ਜਾਸੂਸਾਂ ਨੇ ਜਦ ਇਹ ਖ਼ਬਰ ਦਿਤੀ ਕਿ ਬਾਗ਼ੀਆਂ ਨੇ ਪੁੱਲ ਨੂੰ ਤਬਾਹ ਨਹੀਂ ਕੀਤਾ ਤਾਂ ਹੇਓਲੱਾਕ ਦੀ ਹੈਰਾਨਗੀ ਦੀ ਕੋਈ ਹੱਦ ਨਾ ਰਹੀ। ਬਾਗ਼ੀਆਂ ਨੇ ਪੁੱਲ ਤੇ ਮੋਰਚਾ ਕਾਇਮ ਕਰਕੇ ਉਸ ਦੇ ਸਾਹਮਣੇ ਇੱਟਾਂ ਅਤੇ ਪੱਥਰਾਂ ਦੀ ਕੰਧ ਜਿਹੀ ਬਣਾ ਲਈ ਸੀ ਤੇ ਦੋ ਵੱਡੀਆਂ ਤੋਪਾਂ ਉਸ ਦੀ ਸੁਰੱਖਿਆ ਲਈ ਲਗਾ ਦਿਤੀਆਂ ਗਈਆਂ ਸਨ। ਇਹ ਫ਼ੈਸਲਾ ਵੀ ਕਰ ਲਿਆ ਗਿਆ ਸੀ ਕਿ ਜੇ ਬਾਗ਼ੀਆਂ ਨੂੰ ਹਾਰ ਹੋਈ ਤਾਂ ਉਹ ਇਸ ਪੁੱਲ ਨੂੰ ਉਡਾ ਦੇਣਗੇ। ਦਰਿਆ ਦਾ ਪਾਣੀ ਚੜ੍ਹਿਆ ਹੋਇਆ ਸੀ। ਹੇਓਲੱਾਕ ਕੋਲ ਬੇੜੀਆਂ ਦਾ ਪੱਲ ਵੀ ਮੌਜੂਦ ਨਹੀਂ ਸੀ। ਉਸ ਲਈ ਦੁਸ਼ਮਨ ਦੇ ਇਲਾਕੇ ਵਿਚੋਂ ਬੇੜੀਆਂ ਦਾ ਇੰਤਜ਼ਾਮ ਕਰਨਾ ਵੀ ਬਹੁਤ ਮੁਸ਼ਕਲ ਸੀ। ਜੇ ਬਾਗ਼ੀਆਂ ਨੇ ਪੁੱਲ ਨੂੰ ਤਬਾਹ ਕਰ ਦਿਤਾ ਹੁੰਦਾ ਤਾਂ ਕਾਨਪੁਰ ਵਲ ਹੇਓਲੱਾਕ ਦੇ ਵੱਧਣ ਵਿਚ ਰੁਕਾਵਟ ਪੈਦਾ ਹੋ ਜਾਂਦੀ। ਐਸੇ ਮੌਕੇ ਤੇ ਉਹ ਇਕ ਪਲ ਵੀ ਬਰਬਾਦ ਨਹੀਂ ਸਨ ਕਰ ਸਕਦੇ। ਹਾਲਾਂਕਿ ਅੰਗਰੇਜ਼ੀ ਫ਼ੌਜ ਆਉਂਗ ਦੀ ਲੜਾਈ ਨਾਲ ਥੱਕੀ ਹੋਈ ਹੀ ਪਰ ਹੇਓਲੱਾਕ ਨੇ ਫ਼ੌਜ ਨੂੰ ਆਰਾਮ ਨਾ ਕਰਨ ਦਿਤਾ। ਅੰਗਰੇਜ਼ੀ ਫ਼ੌਜ ਨੂੰ ਪੁੱਲ ਤੱਕ ਪੁੱਜਣ ਲਈ ਧੁੱਪ ਅਤੇ ਗਰਮੀ ਵਿਚ ਪੰਜ ਘੰਟੇ ਲਗਾਤਾਰ ਤੁਰਣਾ ਪਿਆ।

ਤਾਂਤੀਆ ਅਤੇ ਉਸ ਦੀ ਫ਼ੌਜ ਪੁੱਲ ਦੇ ਮਹੱਤਵ ਤੋਂ ਅਨਜਾਣ ਨਹੀਂ ਸਨ। ਉਹਨਾਂ ਨੇ ਪੁੱਲ ਦੀ ਸੁਰੱਖਿਆ ਲਈ ਖ਼ਾਸ ਇੰਤਜ਼ਾਮ ਕੀਤੇ ਹੋਏ ਸਨ ਅਤੇ ਬਾਲਾਰਾਓ ਨੂੰ ਪੁੱਲ ਦੀ ਰਖਿਆ ਦੀ ਜ਼ਿੰਮੇਵਾਰੀ ਸੌਂਪੀ ਹੋਈ ਸੀ। ਤੋਪਾਂ ਨੂੰ ਐਸੀ ਥਾਂ ਤੇ ਲਗਾਇਆ ਗਿਆ ਸੀ ਕਿ ਪੁੱਲ ਦੇ ਇਲਾਵਾ ਜੀ. ਟੀ. ਰੋਡ ਵੀ ਉਹਨਾਂ ਦੀ ਪਕੜ ਵਿਚ ਸੀ। ਤਾਂਤੀਆ ਦਾ ਖ਼ਿਆਲ ਸੀ ਕਿ ਜਦ ਤੱਕ ਹੋ ਸਕੇ, ਪੁੱਲ ਦੀ ਰਖਿਆ ਕੀਤੀ ਜਾਏ ਤੇ ਮਗਰੋਂ ਉਸ ਨੂੰ ਉਡਾ ਦਿਤਾ ਜਾਵੇ। ਤਾਂਤੀਆ ਦੀ ਸਭ ਤੋਂ ਵੱਡੀ ਗਲਤਫ਼ਹਿਮੀ ਸ਼ਾਇਦ ਇਹ ਹੀ ਸੀ ਕਿ ਉਸ ਨੇ ਆਪਣੇ ਦਸਤੇ ਤੇ ਜ਼ਰੂਰਤ ਤੋਂ ਜ਼ਿਆਦਾ ਭਰੋਸਾ ਕੀਤਾ।

ਜਦ ਹੇਵਲੱਾਕ ਦੀ ਫੌਜ ਉਥੇ ਪੁੱਜੀ ਤਾਂ ਬਾਗ਼ੀਆਂ ਨੇ ਉਸ ਦਾ ਮੁਕਾਬਲਾ ਕੀਤਾ। ਦੋ ਘੰਟੇ ਤੱਕ ਦੋਹਾਂ ਫ਼ੌਜਾਂ ਦੇ ਤੋਪਖ਼ਾਨੇ ਇਕ ਦੂਜੇ ਤੇ ਅੱਗ ਵਰ੍ਹਾਉਂਦੇ ਰਹੇ। ਪਰ ਬਦਕਿਸਮਤੀ ਨਾਲ ਇਸ ਨਾਜ਼ੁਕ ਮੌਕੇ ਤੇ ਬਾਗ਼ੀਆਂ ਦੀਆਂ ਦੋ ਤੋਪਾ ਖ਼ਰਾਬ ਹੋ ਗਈਆਂ। ਆਖ਼ਿਰਕਾਰ ਪੁੱਲ ਨੂੰ ਉਡਾ ਦੇਣ ਦਾ ਹੁਕਮ ਦੇ ਦਿਤਾ ਗਿਆ ਪਰ ਇਹ ਕੰਮ ਏਨੇ ਬੇਢੰਗ ਜਿਹੇ ਤਰੀਕੇ ਨਾਲ ਕੀਤਾ ਗਿਆ ਕਿ ਪੁੱਲ ਦੀ ਮੁੰਡੇਰ ਤਾਂ ਟੁੱਟ ਗਈ ਪਰ ਪੁੱਲ ਉਵੇਂ ਦਾ ਉਵੇਂ ਹੀ ਰਿਹਾ। ਹੇਵਲੱਾਕ ਨੇ ਪੁੱਲ ਪਾਰ ਕਰਕੇ ਬਾਗ਼ੀਆਂ ਦੀਆਂ ਤੋਪਾਂ ਨੂੰ ਕਬਜ਼ੇ ਵਿਚ ਲੈ ਲਿਆ ਤੇ ਬਾਗ਼ੀਆਂ ਨੂੰ ਕਾਨਪੁਰ ਵਲ ਭੱਜਣ ਲਈ ਮਜਬੂਰ ਕਰ ਦਿਤਾ।

ਪੁੱਲ ਨੂੰ ਨਾ ਉਡਾਉਣਾ ਤਾਂਤੀਆ ਦੀ ਐਸੀ ਗਲਤੀ ਸੀ, ਜਿਸ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾਂ। ਇਕ ਐਸੇ ਪੁੱਲ ਦੀ ਰੱਖਿਆ ਕਰਨਾ, ਜਿਸ ਨੂੰ ਉਡਾ ਕੇ ਅੰਗਰੇਜ਼ਾਂ ਨੂੰ ਅਗਾਂਹ ਵਧਣ ਤੋਂ ਰੋਕਿਆ ਜਾ ਸਕਦਾ ਸੀ।

ਇਹ ਇਕ ਐਸੀ ਭੁੱਲ ਸੀ, ਜਿਸ ਨੂੰ ਮਾਫ਼ ਨਹੀਂ ਕੀਤਾ ਜਾ ਸਕਦਾ। ਬਾਗ਼ੀ ਫ਼ੌਜ ਨੂੰ ਇਸ ਗ਼ਲਤੀ ਦਾ ਜਬਰਦਸਤ ਨੁਕਸਾਨ ਉਠਾਉਣਾ ਪਿਆ। ਪੁੱਲ ਦੀ ਮੌਜੂਦਗੀ ਨਾਲ ਹੇਵਲੱਾਕ ਲਈ ਨਾ ਸਿਰਫ਼ ਕਾਨਪੁਰ ਪੁੱਜਣਾ ਆਸਾਨ ਹੋ ਗਿਆ ਬਲਕਿ ਲਖਨਊ ਨੂੰ ਮਦਦ ਪੁਚਾਣ ਦਾ ਰਾਹ ਵੀ ਖੁੱਲ੍ਹ ਗਿਆ।

**ਕਾਨਪੁਰ ਦੀ ਜੰਗ :**

ਪਾਂਡੂ ਦਰਿਆ ਪਾਰ ਕੀਤਾ ਜਾ ਚੁੱਕਾ ਸੀ। ਬਸ ਕਾਨਪੁਰ ਤੇ ਕਬਜ਼ਾ ਹੋਣਾ ਬਾਕੀ ਸੀ ਅਤੇ ਉਸ ਲਈ ਹਾਲੇ ਇਕ ਜੰਗ ਲੜਨੀ ਬਾਕੀ ਸੀ। ਹੇਵਲੱਾਕ ਨੂੰ ਇਹ ਖ਼ਬਰ ਮਿਲ ਚੁੱਕੀ ਸੀ ਕਿ ਨਾਨਾ ਨੇ ਯੂਰਪੀਨ ਔਰਤਾਂ ਅਤੇ ਬੱਚਿਆਂ ਨੂੰ ਕੈਦੀ ਬਣਾ ਲਿਆ ਹੈ ਤੇ ਉਹ ਛੇਤੀ ਤੋਂ ਛੇਤੀ ਉਹਨਾਂ ਦੀ ਮਦਦ ਲਈ ਪੁੱਜ ਜਾਣਾ ਚਾਹੁੰਦਾ ਸੀ।

ਹੇਵਲੱਾਕ ਦੀਆਂ ਤਿੰਨ ਲਗਾਤਾਰ ਜਿੱਤਾਂ ਨੇ ਬਾਗ਼ੀ ਫ਼ੌਜਾਂ ਦੇ ਹੌਸਲੇ ਪਸਤ ਕਰ ਦਿਤੇ ਸਨ। ਕਾਨਪੁਰ ਦੀ ਲੜਾਈ ਬਾਗ਼ੀਆਂ ਲਈ ਆਖ਼ਰੀ ਮੌਕਾ ਸੀ। ਕਾਨਪੁਰ ਦੀ ਲੜਾਈ ਨਾਲ ਇਹ ਫ਼ੈਸਲਾ ਵੀ ਹੋ ਜਾਣਾ ਸੀ ਕਿ ਹੁਣੇ ਹੀ ਜੋ ਮਰਾਠਾ ਰਾਜ ਕਾਇਮ ਹੋਇਆ ਸੀ ਬਚੇਗਾ ਕਿ ਨਹੀਂ। ਬਾਗ਼ੀ ਫ਼ੌਜਾਂ ਨੇ ਸੁਰੱਖਿਅਤ

ਮੋਰਚਿਆਂ ਲਈ ਸਹੀ ਥਾਵਾਂ ਚੁਣ ਕੇ ਬੜੀ ਸੂਝਬੂਝ ਦਾ ਸਬੂਤ ਦਿਤਾ ਸੀ। ਜੀ. ਟੀ. ਰੋਡ ਅਤੇ ਕਾਨਪੁਰ ਛਾਉਣੀ ਸੜਕ ਦੇ ਮੇਲ ਨਾਲ ਤਕਰੀਬਨ ਇਕ ਮੀਲ ਪਿਛਾਂਹ ਬਾਗ਼ੀ ਫ਼ੌਜ ਨੇ ਇੱਕ ਅੱਧੇ ਦਾਇਰੇ ਦੀ ਸ਼ਕਲ 'ਚ ਇਸ ਤਰ੍ਹਾਂ ਆਪਣੀਆਂ ਲਾਈਨਾਂ ਲਗਾਈਆਂ ਹੋਈਆਂ ਸਨ ਕਿ ਉਸ ਦਾ ਇਕ ਸਿਰਾ ਇਕ ਸੜਕ ਤੇ ਦੂਜਾ ਦੂਜੀ ਸੜਕ ਤੇ ਸੀ। ਇਸ ਵਜ੍ਹਾ ਨਾਲ ਅੰਗਰੇਜ਼ੀ ਫ਼ੌਜ ਦਾ ਦੋਹਾਂ ਵਿਚੋਂ ਕਿਸੇ ਇਕ ਸੜਕ ਤੋਂ ਗੁਜ਼ਰਨਾ ਵੀ ਮੁਸ਼ਕਿਲ ਸੀ। ਸੜਕਾਂ ਤੇ ਜੋ ਤੋਪਾਂ ਪਹਿਲਾਂ ਤੋਂ ਲਗੀਆਂ ਹੋਈਆਂ ਸਨ, ਉਹਨਾਂ ਨੂੰ ਪੁਰਾਣੀਆਂ ਥਾਵਾਂ ਤੋਂ ਹਟਾ ਕੇ ਇਕ ਲਾਈਨ ਵਿਚ ਲਗਾਇਆ ਗਿਆ ਸੀ।

ਮਿਸਟਰ ਕੇ. ਨੇ ਇਸ ਦੀ ਬਹੁਤ ਤਾਰੀਫ਼ ਕੀਤੀ ਹੈ ਪਰ ਉਸ ਨੂੰ ਇਸ ਗੱਲ ਤੇ ਬੜੀ ਹੈਰਾਨਗੀ ਸੀ ਕਿ ਇਹ ਕਾਰਨਾਮਾ ਨਾਨਾ ਦੇ ਕਿਸ ਜਰਨੈਲ ਨੇ ਕੀਤਾ ਸੀ ਪਰ ਇਸ ਸਵਾਲ ਦਾ ਜਵਾਬ ਦੇਣਾ ਮੁਸ਼ਕਿਲ ਨਹੀਂ ਸੀ ਜਿਵੇਂ ਕਿ ਸਰ ਵਿਲੀਅਮ ਹੰਟਰ ਨੇ ਲਿਖਿਆ ਹੈ, "ਨਾਨਾ ਨੇ ਜੋ ਵੀ ਥੋੜ੍ਹੀ ਬਹੁਤ ਫ਼ੌਜੀ ਮਹਾਰਤ ਦਿਖਾਈ, ਤਾਂਤੀਆ ਤੋਪੇ ਦੀ ਸ਼ਾਗਿਰਦੀ ਦਾ ਨਤੀਜਾ ਹੀ ਸੀ"।[1]

## ਕਾਨਪੁਰ 'ਤੇ ਅੰਗਰੇਜ਼ਾਂ ਦੀ ਜਿੱਤ :

ਪਰ ਇਸ ਵਾਰ ਵੀ ਇਕ ਵੇਰ ਫਿਰ ਅੰਗਰੇਜ਼ੀ ਜਰਨੈਲ ਨੇ ਬਾਗ਼ੀ ਫ਼ੌਜ ਦੇ ਮਨਸੂਬਿਆਂ ਤੇ ਪਾਣੀ ਫੇਰ ਦਿਤਾ। ਹੇਓਲੱਾਕ ਦੂਜੇ ਪਾਸਿਓਂ ਸੰਘਣੇ ਬਾਗ਼ਾਂ ਦੀ ਓਟ ਲੈਂਦਾ ਹੋਇਆ ਬਾਗ਼ੀਆਂ ਦੀ ਫ਼ੌਜ ਦੇ ਖੱਬੇ ਪਾਸੇ ਦੇ ਦਸਤੇ ਨੂੰ ਘੇਰ ਲੈਣ ਵਿਚ ਸਫ਼ਲ ਹੋ ਗਿਆ। ਪਹਿਲਾਂ ਤਾਂ ਬਾਗ਼ੀ ਫ਼ੌਜ ਅੰਗਰੇਜ਼ੀ ਫ਼ੌਜ ਦੀ ਇਸ ਚਾਲ ਨੂੰ ਸਮਝ ਨਾ ਸਕੀ ਪਰ ਜਦ ਉਹਨਾਂ ਨੇ ਅੰਗਰੇਜ਼ੀ ਫ਼ੌਜ ਦੇ ਇਰਾਦੇ ਨੂੰ ਭਾਂਪ ਲਿਆ ਤਾਂ ਆਪਣੀ ਸਵਾਰ ਫ਼ੌਜ ਤੇ ਤੋਪਖ਼ਾਨੇ ਨੂੰ ਲੈ ਕੇ ਅੰਗਰੇਜ਼ੀ ਫ਼ੌਜ ਤੇ ਚੜ੍ਹਾਈ ਕਰ ਦਿਤੀ। ਯੁੱਧ ਸ਼ੁਰੂ ਹੋ ਗਿਆ। ਦੋਹਾਂ ਪਾਸਿਆਂ ਦਾ ਜਾਨੀ ਨੁਕਸਾਨ ਭਾਰੀ ਸੰਖਿਆ ਵਿਚ ਹੋਇਆ। ਬਾਗ਼ੀਆਂ ਦੇ ਜ਼ਬਰਦਸਤ ਮੁਕਾਬਲੇ ਦੇ ਬਾਵਜੂਦ ਵੀ ਹੇਓਲੱਾਕ ਲਗਾਤਾਰ ਅਗਾਂਹ ਵੱਧਦਾ ਰਿਹਾ ਤੇ ਦੁਸ਼ਮਨ ਦੇ ਮੋਰਚਿਆਂ ਤੱਕ ਪੁੱਜ ਗਿਆ। "ਜੰਗ ਦੇ ਮੈਦਾਨ ਵਿਚ ਤੋਪਖ਼ਾਨੇ, ਤੋਪਚੀਆਂ, ਸਵਾਰ ਦਸਤਿਆਂ ਦਾ ਨਜ਼ਾਰਾ ਜਿੰਨਾ ਸ਼ਾਨਦਾਰ ਸੀ ਓਨਾਂ ਹੀ ਡਰਾਵਣਾ ਵੀ ਸੀ। ਹਰ ਪਾਸੇ ਝੰਡੇ ਹਵਾ ਵਿਚ ਲਹਿਰਾ ਰਹੇ ਸਨ। ਨਗਾਰੇ ਅਤੇ ਬਿਗੁਲ ਵੱਜ ਰਹੇ ਸਨ। ਬਾਗ਼ੀ ਫ਼ੌਜਾਂ ਦਾ ਕਮਾਂਡਰ ਸਿਪਾਹੀਆਂ ਦੀਆਂ ਕਤਾਰਾਂ ਵਿਚ ਗਸ਼ਤ ਕਰ ਰਿਹਾ ਸੀ ਤੇ ਇਹ ਸਰਦਾਰ ਖ਼ੁਦ ਨਾਨਾ ਸਾਹਿਬ ਸੀ, ਜੋ ਕਾਨਪੁਰ ਜਿੱਤਣ ਦੇ ਇਰਾਦੇ ਨਾਲ ਜੰਗ ਦੇ ਮੈਦਾਨ ਵਿਚ ਮੌਜੂਦ ਸੀ"।[2]

---

1. ਧਰਮਪਾਲ; ਤਾਂਤੀਆ ਤੋਪੇ; ਪੰਨਾ 44.
2. ਜੀ. ਡਬਲਿਯੂ. ਫਾਰੇਸਟ; ਉਹੀ; ਪੰਨਾ 389–90.

ਗਰਮੀ ਦੇ ਮੌਸਮ ਵਿਚ ਦਿਨ ਭਰ ਟੁਰਦੇ ਅਤੇ ਜੰਗ ਕਰਦੇ ਰਹਿਣ ਦੀ ਵਜ੍ਹਾ ਨਾਲ ਅੰਗਰੇਜ਼ੀ ਫ਼ੌਜ ਬੁਰੀ ਤਰ੍ਹਾਂ ਥੱਕ ਗਈ ਸੀ ਤੇ ਜੰਗ ਜਾਰੀ ਰਖਣ ਲਈ ਤਿਆਰ ਨਹੀਂ ਸੀ। ਪਰ ਅਚਾਨਕ ਤਾਂਤੀਆ ਦੀ 24 ਪੌਂਡ ਦੀਆਂ ਤੋਪਾਂ ਨੇ ਗੋਲਾਬਾਰੀ ਸ਼ੁਰੂ ਕਰ ਦਿਤੀ। ਇਕ ਗੋਲਾ ਹੇਓਲੱਕ ਦੇ ਘੋੜੇ ਤੇ ਵੱਜਾ ਪਰ ਹੇਓਲੱਕ ਛੇਤੀ ਹੀ ਸੰਭਲ ਕੇ ਇਕ ਟੱਟੂ ਤੇ ਸਵਾਰ ਹੋ ਗਿਆ। "ਹੇਓਲਾਕ ਉਹ ਇਕੱਲਾ ਆਦਮੀ ਸੀ, ਜੋ ਦੁਸ਼ਮਨ ਦੀਆਂ ਤੋਪਾਂ ਦੇ ਮੂੰਹ ਅੱਗੇ ਪਹੁੰਚ ਕੇ ਵੀ ਜ਼ਿੰਦਾ ਸੀ। ਦੁਸ਼ਮਨ ਦੀਆਂ ਤੋਪਾਂ ਆਪਣੇ ਨਪੇ-ਤੁੱਲੇ ਅੰਦਾਜ ਵਿਚ ਠੀਕ-ਠੀਕ ਨਿਸਾਨੇ ਤੇ ਵਾਰ ਕਰ ਰਹੀਆਂ ਸਨ, ਜਿਸ ਦੀ ਮਿਸਾਲ ਮੈਂ ਬਹੁਤ ਘੱਟ ਦੇਖੀ ਹੈ"।[1] ਪਰ ਅੰਗਰੇਜ਼ੀ ਫ਼ੌਜ ਫਿਰ ਵੀ ਅਗਾਂਹ ਵੱਧਦੀ ਗਈ। ਜਮੀਨ ਤੇ ਹਰ ਪਾਸੇ ਜ਼ਖ਼ਮੀ ਸਿਪਾਹੀ ਬਿਖਰੇ ਪਏ ਸਨ ਪਰ ਅੰਗਰੇਜ਼ੀ ਫ਼ੌਜ ਤਾਂਤੀਆ ਦੀਆਂ ਫੌਜਾਂ ਵਲ ਵਧਦੀ ਜਾ ਰਹੀ ਸੀ, ਇਥੋਂ ਤੱਕ ਕਿ ਉਸ ਨੇ ਤਾਤੀਆ ਦੇ ਤੋਪਖਾਨੇ ਤੇ ਕਬਜ਼ਾ ਕਰ ਲਿਆ।

ਇਕ ਤਰ੍ਹਾਂ ਇਹੀ ਇਸ ਜੰਗ ਦੇ ਖ਼ਤਮ ਹੋਣ ਦੀ ਨਿਸ਼ਾਨੀ ਸੀ ਕਿਉਂਕਿ ਇਸ ਮਗਰੋਂ ਬਾਗ਼ੀ ਫ਼ੌਜ ਦੇ ਕਦਮ ਜ਼ਿਆਦਾ ਦੇਰ ਤੱਕ ਨਾ ਜੰਮ ਸਕੇ।

"ਇਹ ਸੀ ਕਾਨਪੁਰ ਦੀ ਲੜਾਈ। ਬਾਗ਼ੀਆਂ ਨੇ ਇਸ ਜੰਗ ਵਿਚ ਬਹੁਤ ਬਹਾਦਰੀ ਦਿਖਾਈ। ਬਹੁਤ ਸਾਰੇ ਸਿਪਾਹੀ ਤਾਂ ਉਸ ਵੇਲੇ ਤੱਕ ਮੈਦਾਨ ਵਿਚ ਡੱਟੇ ਰਹੇ, ਜਦ ਤੱਕ ਉਹਨਾਂ ਦੀਆਂ ਤਲਵਾਰਾਂ ਟੁੱਟ ਨਾ ਗਈਆਂ। ਬਾਗ਼ੀਆਂ ਨੇ ਆਪਣੇ ਤੋਪਖ਼ਾਨੇ ਦੀ ਨਾ ਸਿਰਫ਼ ਰਖਿਆ ਹੀ ਕੀਤੀ ਬਲਕਿ ਉਸ ਤੋਂ ਬਹੁਤ ਕੰਮ ਵੀ ਲਿਆ ਤੇ ਸਭ ਤੋਂ ਵੱਧ ਕੇ ਇਹ ਕਿ ਉਹਨਾਂ ਦਾ ਨਿਸ਼ਾਨਾ ਕਦੇ ਚੂਕਦਾ ਨਹੀਂ ਸੀ"।[2]

ਕਾਨਪੁਰ ਦੀ ਜੰਗ ਵਿਚ ਬਾਗ਼ੀਆਂ ਨੂੰ ਹਾਰ ਹੋਈ ਪਰ ਹੇਓਲੱਕ ਨੂੰ ਵੀ ਆਪਣੀ ਜਿੱਤ ਦਾ ਫਲ ਨਾ ਮਿਲ ਸਕਿਆ। ਧੁੱਪ ਅਤੇ ਗਰਮੀ ਵਿਚ ਬਰਾਬਰ ਲੜਾਈ ਕਰਦਿਆਂ ਉਸ ਦੀ ਫੌਜ ਏਨੀ ਥੱਕ ਚੁੱਕੀ ਸੀ ਕਿ ਦੌੜਨ ਵਾਲੇ ਬਾਗ਼ੀਆਂ ਦਾ ਪਿੱਛਾ ਨਾ ਕਰ ਸਕੀ। ਉਹ ਰਾਤ ਅੰਗਰੇਜ਼ੀ ਫ਼ੌਜਾਂ ਨੇ ਕਾਨਪੁਰ ਛਾਉਣੀ ਤੋਂ 2 ਮੀਲ ਦੂਰ ਖੁੱਲ੍ਹੇ ਅਸਮਾਨ ਹੇਠ ਬਿਨਾਂ ਰੋਟੀ ਖਾਧੇ ਗੁਜ਼ਾਰੀ। ਲੜਾਈ ਖ਼ਤਮ ਹੁੰਦਿਆਂ ਹੀ ਹਨੇਰਾ ਹੋ ਗਿਆ ਸੀ ਤੇ ਬਾਗ਼ੀ ਹਨੇਰੇ ਦਾ ਫ਼ਾਇਦਾ ਉਠਾ ਕੇ ਭੱਜ ਟੁਰੇ ਸਨ। ਇੰਜ ਤਾਂਤੀਆ ਨੂੰ ਆਪਣੀ ਬਿਖਰੀ ਹੋਈ ਫ਼ੌਜ ਦੇ ਇਕ ਵੱਡੇ ਹਿੱਸੇ ਨੂੰ ਇਕ ਮਹੀਨੇ ਦੇ ਅੰਦਰ-ਅੰਦਰ ਜਮ੍ਹਾਂ ਕਰਨ ਦਾ ਮੌਕਾ ਮਿਲ ਗਿਆ।

## ਤਾਂਤੀਆ ਨੂੰ ਜਰਨੈਲ ਬਣਾਇਆ ਜਾਣਾ :

ਨਾਨਾ ਅਤੇ ਤਾਂਤੀਆ 'ਬੇਦਰ' ਪੁੱਜੇ। ਕਾਨਪੁਰ ਦੀ ਹਾਰ ਨੇ ਨਾਨਾ ਦਾ ਹੌਸਲਾ

---

1. ਉਹੀ।
2. ਰੈਡ ਪੈਂਫਲਿਟ।

ਬਿਲਕੁਲ ਢਹਿ ਢੇਰੀ ਕਰਕੇ ਰਖ ਦਿਤਾ ਸੀ। ਉਸ ਦੀ ਹਕੂਮਤ ਖ਼ਤਮ ਹੋ ਚੁਕੀ ਸੀ। ਉਸ ਦੇ ਸਿਪਾਹੀ ਬਹੁਤ ਬਹਾਦਰੀ ਨਾਲ ਲੜੇ ਸਨ। ਇਸ ਦੇ ਬਾਵਜੂਦ ਉਸ ਦੀ ਫ਼ੌਜ ਨੂੰ ਜੋ ਹਾਰ ਹੋਈ ਸੀ, ਉਸ ਦੀ ਜ਼ਿੰਮੇਵਾਰੀ ਉਸ ਦੇ ਫ਼ੌਜੀ ਅਫ਼ਸਰ ਉਤੇ ਸੀ। ਇਕ ਖ਼ਬਰ ਦੇ ਅਨੁਸਾਰ ਨਾਨਾ ਨੇ ਦੂਜੇ ਜਰਨੈਲਾਂ ਦੀ ਨਾਕਾਮੀ ਤੋਂ ਨਿਰਾਸ਼ ਹੋ ਕੇ ਉਸੀ ਰਾਤ ਤਾਂਤੀਆ ਨੂੰ ਆਪਣੀ ਫ਼ੌਜ ਦਾ ਜਰਨੈਲ ਬਣਾ ਦਿਤਾ ਤੇ ਹਿਦਾਇਤ ਦਿਤੀ ਕਿ ਉਹ ਬਗ਼ਾਵਤ ਦੇ ਝੰਡੇ ਨੂੰ ਉੱਚਾ ਹੀ ਰਖੀ ਰਖੇ। ਇਉਂ ਉਸੇ ਰਾਤ ਤੋਂ ਫ਼ੌਜੀ ਕਾਰਵਾਈਆਂ ਦੀ ਸਾਰੀ ਜ਼ਿੰਮੇਦਾਰੀ ਤਾਂਤੀਆ ਦੇ ਮੋਢਿਆਂ ਤੇ ਆ ਗਈ।

ਇਲਾਹਾਬਾਦ ਤੋਂ ਰਵਾਨਾ ਹੋਣ ਤੋਂ 1 ਦਿਨਾਂ ਮਗਰੋਂ ਹੇਓਲੌਕ ਆਪਣੀ ਜਿੱਤੀ ਹੋਈ ਫ਼ੌਜ ਦੇ ਨਾਲ 17 ਜੁਲਾਈ ਨੂੰ ਕਾਨਪੁਰ ਪੁੱਜਾ। ਪਰ ਆਪਣੇ ਦੇਸ਼ ਦੀਆਂ ਔਰਤਾਂ ਨੂੰ ਬਾਗ਼ੀਆਂ ਦੇ ਚੰਗੁਲ 'ਚੋਂ ਛੁਡਾਉਣ ਵਿਚ ਨਾਕਾਮ ਰਿਹਾ। ਕਿਉਂਕਿ ਉਹ ਕੈਦੀ ਬੀਬੀਘਰ ਦੇ ਕਤਲੇਆਮ ਦੀ ਭੇਟਾ ਚੜ੍ਹ ਚੁੱਕੇ ਸਨ।

ਨਾਨਾ, ਉਸ ਦੇ ਭਰਾ ਅਤੇ ਤਾਂਤੀਆ 18 ਜੁਲਾਈ ਨੂੰ ਰਾਤ ਦੇ ਨ੍ਹੇਰੇ ਵਿਚ ਆਪਣੇ ਘਰ ਵਾਲਿਆਂ ਨੂੰ ਨਾਲ ਲੈ ਕੇ ਬੇਦਰ ਤੋਂ ਚਲੇ ਗਏ। ਗੰਗਾ ਨੂੰ ਪਾਰ ਕਰਕੇ ਉਹ ਫ਼ਤਹਿਪੁਰ ਚੌਰਾਸੀ ਪੁੱਜੇ ਤੇ ਚੌਧਰੀ ਭੁਪਾਲ ਸਿੰਘ ਦੇ ਪਨਾਹ ਲਈ। 19 ਜੁਲਾਈ ਨੂੰ ਮੇਜਰ ਸਟੀਫ਼ਨਸਨ ਨੇ ਬੇਦਰ ਤੇ ਚੜ੍ਹਾਈ ਕਰ ਦਿਤੀ ਤੇ ਪੇਸ਼ਵਾ ਦੇ ਮਹਿਲ ਤੇ ਕਬਜ਼ਾ ਕਰ ਲਿਆ। ਅਗਲੇ ਦਿਨ ਨੀਲ ਕਾਨਪੁਰ ਪੁੱਜ ਗਿਆ ਤੇ ਹੇਓਲੌਕ ਲਖਨਊ ਨੂੰ ਮਦਦ ਭੇਜਣ ਦੀ ਤਿਆਰੀ ਵਿਚ ਜੁੱਟ ਗਿਆ। 25 ਜੁਲਾਈ ਨੂੰ ਉਹ ਗੰਗਾ ਪਾਰ ਕਰਕੇ ਲਖਨਊ ਵਲ ਰਵਾਨਾ ਹੋ ਚੁਕਿਆ ਸੀ।

## ਨੀਲ ਦੀ ਸਖ਼ਤੀ :

ਹੇਓਲੌਕ ਦੇ ਜਾਣ ਮਗਰੋਂ ਕਾਨਪੁਰ ਦਾ ਇੰਤਜ਼ਾਮ ਨੀਲ ਦੇ ਹੱਥਾਂ ਵਿਚ ਆ ਗਿਆ। ਉਸ ਦੇ ਜ਼ਿੰਮੇ ਇਹ ਕੰਮ ਸੀ ਕਿ ਉਹ ਸ਼ਹਿਰ ਵਿਚ ਸ਼ਾਂਤੀ ਲਿਆਏ ਅਤੇ ਮੁਜਰਮਾਂ ਨੂੰ ਸਜ਼ਾ ਦੇਵੇ। ਨੀਲ ਕਦੇ ਵੀ ਕਿਸੇ ਕੰਮ ਨੂੰ ਅਧੂਰਾ ਨਹੀਂ ਛੱਡਦਾ ਸੀ। ਉਸ ਨੇ ਛੇਤੀ ਹੀ ਸਾਰੇ ਸ਼ਹਿਰ ਤੇ ਸਖ਼ਤੀ ਦਾ ਤਰੀਕਾ ਅਪਨਾਇਆ। ਉਸ ਦਾ ਕਹਿਣਾ ਸੀ ਕਿ ਜੇ ਸ਼ੁਰੂ ਵਿਚ ਸਖ਼ਤੀ ਨਾਲ ਕਦਮ ਚੁਕਿਆ ਜਾਵੇ ਤਾਂ ਫਿਰ ਮਗਰੋਂ ਸਖ਼ਤੀ ਕਰਨ ਦੀ ਜ਼ਰੂਰਤ ਨਹੀਂ ਰਹਿੰਦੀ। ਇਸ ਲਈ ਉਸ ਨੇ ਅੰਗਰੇਜ਼ਾਂ ਦੇ ਕਤਲੇਆਮ ਦਾ ਬਦਲਾ ਲੈਣ ਲਈ ਇਕ ਹੋਰ ਕਤਲੇਆਮ ਸ਼ੁਰੂ ਕਰ ਦਿਤਾ, ਜੋ ਪਹਿਲੇ ਕਤਲੇਆਮ ਤੋਂ ਕਿਤੇ ਜ਼ਿਆਦਾ ਭਿਆਨਕ ਸੀ। ਉਹ ਹਿੰਦੁਸਤਾਨੀਆਂ ਨੂੰ ਇਹ ਦਿਖਾਉਣਾ ਚਾਹੁੰਦਾ ਸੀ ਕਿ ਐਸੀਆਂ ਹਰਕਤਾਂ ਦਾ ਅੰਜਾਮ ਕਿੰਨਾ ਭਿਆਨਕ ਵੀ ਹੋ ਸਕਦਾ ਹੈ। ਉਸ ਨੇ ਹੁਕਮ ਦਿਤਾ ਕਿ ਹਰ ਮੁਜਰਿਮ ਨੂੰ ਮੌਤ ਦੇ ਘਾਟ ਉਤਾਰਨ ਤੋਂ ਪਹਿਲਾਂ ਉਸ ਨੂੰ ਕਤਲਗਾਹ ਲੈ ਜਾਇਆ ਜਾਵੇ ਅਤੇ ਉਸ ਤੋਂ ਉਥੇ ਡੁੱਲ੍ਹੇ ਹੋਏ ਖ਼ੂਨ ਨੂੰ ਚੱਟ ਕੇ ਸਾਫ਼ ਕਰਵਾਇਆ ਜਾਵੇ। ਉਸ ਨੇ ਲੋਕਾਂ ਦੇ ਸਰੀਰ ਨੂੰ ਕੋੜਿਆਂ ਦੀਆਂ ਸੱਟਾਂ ਨਾਲ ਜ਼ਖ਼ਮੀ ਕਰਕੇ ਉਹਨਾਂ ਦੇ

ਵਗਦੇ ਹੋਏ ਖ਼ੂਨ ਨੂੰ ਜੀਭ ਨਾਲ ਚੱਟਣ ਤੇ ਮਜਬੂਰ ਕੀਤਾ । ਉਹ ਅਕਸਰ ਆਪਣੇ ਇਹਨਾਂ ਕੰਮਾਂ ਨੂੰ ਮਹਿਫ਼ਲਾਂ ਵਿਚ ਬੜੇ ਫ਼ਖ਼ਰ ਨਾਲ ਦਸਦਾ ਹੁੰਦਾ ਸੀ ।

ਨੀਲ ਨੇ ਭਾਵੇਂ ਬਾਗ਼ੀਆਂ ਤੇ ਬੜੇ ਜ਼ੁਲਮ ਢਾਹੇ ਪਰ ਉਹਨਾਂ ਬਿਲਕੁਲ ਵੀ ਹਿੰਮਤ ਨਾ ਹਾਰੀ। ਉਹ ਅਕਸਰ ਆਰਾਮ ਨਾਲ ਆਪਣੀ ਮੌਤ ਦਾ ਸਵਾਗਤ ਕਰਦੇ। "ਮੁਸਲਮਾਨ ਅਤੇ ਹਿੰਦੂ ਬੜੇ ਅਭਿਮਾਨ ਨਾਲ ਮੌਤ ਦੀ ਪ੍ਰਵਾਹ ਕੀਤੇ ਬਿਨਾਂ ਮੌਤ ਨੂੰ ਗਲੇ ਲਾਉਂਦੇ ਰਹੇ। ਇੰਝ ਜਾਪਦਾ ਸੀ ਕਿ ਜਿਵੇਂ ਉਹ ਫ਼ਾਂਸੀ ਦੇ ਤਖ਼ਤੇ ਵਲ ਨਹੀਂ ਸਗੋਂ ਕਿਸੀ ਖ਼ੁਸ਼ੀ ਦੇ ਮੌਕੇ ਤੇ ਸਫ਼ਰ ਤੇ ਜਾ ਰਹੇ ਹੋਣ।"[1]

ਕਾਨਪੁਰ ਦੀ ਲੜਾਈ ਫ਼ੈਸਲੇ ਵਾਲੀ ਸਾਬਿਤ ਹੋਈ, ਜਿਸ ਨੇ ਰਾਸ਼ਟਰੀ ਕੋਸ਼ਿਸ਼ਾਂ ਦੀ ਧਾਰਾ ਹੀ ਬਦਲ ਕੇ ਰਖ ਦਿਤੀ। ਅਵਧ ਦੀ ਬਗ਼ਾਵਤ ਦੇ ਖ਼ਾਸ ਕੇਂਦਰ ਲਖਨਊ ਤੋਂ ਬਾਗ਼ੀਆਂ ਦਾ ਸਿਲਸਿਲਾ ਟੁੱਟ ਗਿਆ ਅਤੇ ਇਕ ਉਭਰਦੀ ਹੋਈ ਤਾਕਤ ਨੂੰ ਆਪਣੇ ਕੇਂਦਰ ਤੋਂ ਵੱਖ ਕਰਕੇ ਉਸ ਨੂੰ ਖ਼ਤਮ ਕਰ ਦਿਤਾ ਗਿਆ। ਇਸ ਜੰਗ ਨੇ ਲਖਨਊ, ਅਵਧ ਅਤੇ ਉੱਤਰ ਪੱਛਮੀ ਸੂਬੇ 'ਚ ਅੰਗਰੇਜ਼ਾਂ ਦੀਆਂ ਦੂਜੀਆਂ ਕਾਰਵਾਈਆਂ ਦਾ ਰਾਹ ਖੋਲ੍ਹ ਦਿਤਾ ਤੇ ਬਗ਼ਾਵਤ ਨੂੰ ਕਮਜ਼ੋਰ ਕਰ ਦਿਤਾ।

---

1. ਮਾਂਡ ਅਤੇ ਸ਼ਰਰ; ਭਾਗ ਪਹਿਲਾ; ਪੰਨਾ 251-52.

# 7. ਤਾਂਤੀਆ ਜਰਨੈਲ ਦੀ ਹੈਸੀਅਤ ਨਾਲ

ਕਾਨਪੁਰ ਵਿਚ ਬਾਗ਼ੀ ਫ਼ੌਜਾਂ ਦੀ ਹਾਰ ਮਗਰੋਂ ਪੇਸ਼ਵਾ ਦੇ ਸਾਰੇ ਫ਼ੌਜੀ ਕੰਮਾਂ ਦੀ ਜ਼ਿੰਮੇਵਾਰੀ ਤਾਂਤੀਆ ਦੇ ਹੱਥਾਂ ਵਿਚ ਸੌਂਪ ਦਿਤੀ ਗਈ। ਅਖ਼ੀਰ ਦੀਆਂ ਘਟਨਾਵਾਂ ਨੇ ਇਹ ਸਾਬਿਤ ਕਰ ਦਿਤਾ ਕਿ ਨਾਨਾ ਦਾ ਤਾਂਤੀਆ ਨੂੰ ਆਪਣੀ ਫ਼ੌਜ ਦਾ ਜਰਨੈਲ ਬਣਾਉਣਾ ਇਕ ਸਮਝਦਾਰੀ ਦਾ ਸਬੂਤ ਸੀ। ਦਿੱਲੀ ਵਿਚ ਕੌਮੀ-ਜੰਗ ਸਿਰਫ਼ 4 ਮਹੀਨੇ 11 ਮਈ ਤੋਂ 20 ਸਤੰਬਰ ਤੱਕ ਜਾਰੀ ਰਹਿ ਸਕੀ। ਲਖਨਊ 10 ਮਹੀਨਿਆਂ ਤੱਕ ਅੰਗਰੇਜ਼ਾਂ ਨਾਲ ਲੜਦਾ ਰਿਹਾ ਪਰ 21 ਮਾਰਚ ਨੂੰ ਉਥੇ ਵੀ ਲੜਾਈ ਖ਼ਤਮ ਹੋ ਗਈ। ਬਿਹਾਰ ਵਿਚ ਸਿੰਘ ਭਰਾ ਅਕਤੂਬਰ 1858 ਤੱਕ ਅੰਗਰੇਜ਼ਾਂ ਦਾ ਮੁਕਾਬਲਾ ਕਰਦੇ ਰਹੇ। ਪਰ ਤਾਂਤੀਆ ਇਹਨਾਂ ਸਾਰਿਆਂ ਤੋਂ ਜ਼ਿਆਦਾ ਸਮੇਂ ਤੱਕ ਭਾਵ 17 ਜੁਲਾਈ 1857 ਤੋਂ 8 ਅਪ੍ਰੈਲ 1859 ਤੱਕ ਅੰਗਰੇਜ਼ਾਂ ਨਾਲ ਡੱਟ ਕੇ ਜੰਗ ਕਰਦਾ ਰਿਹਾ।

ਜਦ ਕਿ ਨਾਨਾ ਹਾਰ ਦੀ ਵਜ੍ਹਾ ਨਾਲ ਮਾਯੂਸ ਹੋ ਕੇ ਬੈਠ ਗਿਆ ਸੀ ਪਰ ਤਾਂਤੀਆ ਨੇ ਹਿੰਮਤ ਨਹੀਂ ਹਾਰੀ। ਕਾਨਪੁਰ ਦੇ ਬਾਗ਼ੀ ਫ਼ੌਜੀਆਂ ਦੀ ਵੱਡੀ ਸੰਖਿਆ ਲਖਨਊ ਦੇ ਘੇਰਾਓ ਨੂੰ ਮਜ਼ਬੂਤ ਬਣਾਉਣ ਲਈ ਅਵਧ ਜਾ ਚੁੱਕੀ ਸੀ। ਇਹ ਗੱਲ ਜ਼ਾਹਿਰ ਸੀ ਕਿ ਹੇਵਲੌਕ ਦਾ ਪਹਿਲਾ ਕਦਮ ਲਖਨਊ ਦੀ ਘਿਰੀ ਹੋਈ ਸੈਨਾ ਨੂੰ ਬਚਾਉਣਾ ਹੋਵੇਗਾ। ਇਸ ਲਈ ਤਾਂਤੀਆ ਨੇ ਇਹ ਪ੍ਰੋਗਰਾਮ ਬਣਾਇਆ ਕਿ ਬੇਦਰ ਇਕ ਵੱਡੀ ਫ਼ੌਜ ਜਮ੍ਹਾਂ ਕਰਕੇ ਹੇਵਲੌਕ ਦੀ ਗ਼ੈਰਹਾਜ਼ਰੀ ਵਿਚ ਕਾਨਪੁਰ ਤੇ ਦੁਬਾਰਾ ਹਮਲਾ ਕਰ ਦੇਵੇ। ਇਸ ਪ੍ਰੋਗਰਾਮ ਦੇ ਅੰਤਰਗਤ ਉਸ ਨੇ ਇਕ ਮਹੀਨੇ ਦੇ ਅੰਦਰ ਹੀ ਸ਼ਿਵਰਾਜਪੁਰ 'ਚ ਤੈਨਾਤ 41 ਕੌਮੀ ਪੈਦਲ-ਸੈਨਾ ਦੇ ਦਸਤਿਆਂ ਨੂੰ ਆਪਣੇ ਨਾਲ ਮਿਲਾ ਲਿਆ। ਇਸ ਤਰ੍ਹਾਂ ਹੁਣ ਉਸ ਕੋਲ 4 ਹਜ਼ਾਰ ਫ਼ੌਜ ਜਮ੍ਹਾਂ ਹੋ ਗਈ ਤੇ 2 ਤੋਪਾਂ ਵੀ ਮਿਲ ਗਈਆਂ। ਫ਼ੌਜ ਅਤੇ ਤੋਪਾਂ ਮਿਲਦਿਆਂ ਹੀ ਉਸ ਨੇ ਬੇਦਰ ਤੇ ਕਬਜ਼ਾ ਕਰ ਲਿਆ। ਬੇਦਰ ਤੇ ਕਬਜ਼ਾ ਹੋ ਜਾਣ ਤੇ ਕਾਨਪੁਰ ਨੂੰ ਵੀ ਖ਼ਤਰਾ ਪੈਦਾ ਹੋ ਗਿਆ। ਸੋ ਨੀਲ ਨੇ ਹੇਵਲੌਕ ਨੂੰ ਸੂਚਿਤ ਕੀਤਾ "ਇਲਾਹਾਬਾਦ ਦਾ ਸਾਰਾ ਇਲਾਕਾ ਸਾਡੇ ਹੱਥੋਂ ਨਿਕਲ ਜਾਵੇਗਾ ਅਤੇ ਅਸੀਂ ਜੋ ਵੀ ਅਸਲਾ

ਉਥੇ ਭੇਜਾਂਗੇ ਉਹ ਵੀ ਦੁਸ਼ਮਨਾਂ ਦੇ ਹੱਥ ਲਗ ਜਾਵੇਗਾ ਤੇ ਇਹ ਸਾਡੇ ਲਈ ਬੜੀ ਪਰੇਸ਼ਾਨੀ ਦੀ ਗੱਲ ਹੋਵੇਗੀ ।" ਇਹ ਖ਼ਬਰ ਮਿਲਦਿਆਂ ਹੀ ਹੇਓਲੱਾਕ ਵਾਪਿਸ ਪਰਤ ਆਇਆ ਤੇ 16 ਅਗਸਤ ਨੂੰ ਬੇਦਰ ਦੀ ਜੰਗ ਲੜੀ ਗਈ ।

**ਬੇਦਰ ਦੀ ਲੜਾਈ :**

ਇਥੇ ਵੀ ਸੁਰੱਖਿਆ ਮੋਰਚਿਆਂ ਨੂੰ ਲਗਾਉਣ ਵਿਚ ਤਾਂਤੀਆ ਨੇ ਬੜੀ ਸਮਝਦਾਰੀ ਤੋਂ ਕੰਮ ਲਿਆ । ਉਸ ਨੇ ਇਕ ਮਜਬੂਤ ਚਾਰ ਦੀਵਾਰੀ ਦੇ ਪਿੱਛੇ ਮੋਰਚਾ ਬਣਾਇਆ । ਉਸ ਚਾਰ ਦੀਵਾਰੀ ਦੇ ਚੋਹਾਂ ਕੋਨਿਆਂ ਤੇ ਫ਼ੌਜੀਆਂ ਨੂੰ ਤੇਨਾਤ ਕੀਤਾ । ਮੋਰਚੇ ਦੇ ਦੋ ਪਾਸੀਂ ਪਿੰਡ ਅਤੇ ਪਿਛਾਂਹ ਵਲ ਬੇਦਰ ਦਾ ਕਸਬਾ ਸੀ । ਸਾਹਮਣੇ ਕਮਾਦ ਦੇ ਸੰਘਣੇ ਖੇਤ ਸਨ, ਜਿਹਨਾਂ ਦੀ ਆੜ ਲੈ ਕੇ ਤੋਪਖ਼ਾਨੇ ਨੂੰ ਇਧਰੋਂ ਉਧਰ ਆਸਾਨੀ ਨਾਲ ਲੈ ਜਾਇਆ ਜਾ ਸਕਦਾ ਸੀ । ਪਰ ਇਹਨਾਂ ਕਮਾਦਾਂ ਦੀ ਫ਼ਸਲ ਤੋਂ ਲਾਭ ਤਾਂਤੀਆ ਤੋਂ ਜ਼ਿਆਦਾ ਹੇਓਲੱਾਕ ਦੀ ਫ਼ੌਜ ਨੇ ਉਠਾਇਆ ਤੇ ਉਹਨਾਂ ਦੀ ਆੜ ਵਿਚ ਛੁਪ ਕੇ ਉਹ ਤਾਂਤੀਆ ਦੀ ਫ਼ੌਜ ਦੀਆਂ ਕਾਰਵਾਈਆਂ ਨੂੰ ਦੇਖਦੇ ਰਹੇ ਅਤੇ ਉਸ ਦੀਆਂ ਚਾਲਾਂ ਨਾਕਾਮ ਕਰਦੇ ਰਹੇ । ਘਮਾਸਾਨ ਲੜਾਈ ਮਗਰੋਂ ਅੰਗਰੇਜ਼ੀ-ਫ਼ੌਜ ਨੇ ਤਾਂਤੀਆ ਦੇ ਤੋਪਖ਼ਾਨੇ ਤੇ ਕਬਜ਼ਾ ਕਰ ਲਿਆ ਤੇ ਮਜਬੂਰ ਹੋ ਕੇ ਤਾਂਤੀਆ ਨੂੰ ਕਸਬੇ ਵਲ ਭੱਜਣਾ ਪਿਆ । ਜਦ ਤਾਂਤੀਆ ਦਾ ਪਿੱਛਾ ਕੀਤਾ ਗਿਆ ਤਾਂ ਉਹਨਾਂ ਦੀ ਫ਼ੌਜ ਨੇ ਡੱਟ ਕੇ ਮੁਕਾਬਲਾ ਕੀਤਾ ਪਰ ਜੰਗ 'ਚ ਪਹਿਲਾਂ ਹੀ ਹਾਰ ਹੋ ਚੁੱਕੀ ਸੀ ਤੇ ਤਾਂਤੀਆ ਦੀ ਫ਼ੌਜ ਆਪਣੀ ਬੇਮਿਸਾਲ ਬਹਾਦਰੀ ਦੇ ਬਾਵਜੂਦ ਅੰਗਰੇਜ਼ੀ ਫ਼ੌਜ ਦੇ ਹਥਿਆਰਾਂ ਦੇ ਸਾਹਮਣੇ ਨਾ ਟਿੱਕ ਸਕੀ ਪਰ ਇਸ ਲੜਾਈ ਨਾਲ ਏਨਾ ਜ਼ਰੂਰ ਹੋਇਆ ਕਿ ਤਾਂਤੀਆ ਦੀ ਫ਼ੌਜ ਦੀ ਬਹਾਦਰੀ ਅਤੇ ਤਾਂਤੀਆ ਦੀ ਫ਼ੌਜੀ ਅਕਲਮੰਦੀ ਦੂਰ ਦੂਰ ਤੱਕ ਮਸ਼ਹੂਰ ਹੋ ਗਈ ਤੇ ਇਹ ਸਾਬਤ ਹੋ ਗਿਆ ਕਿ ਤਾਂਤੀਆ ਇਕ ਹੁਸ਼ਿਆਰ ਫ਼ੌਜੀ ਜਰਨੈਲ ਹੈ । ਇਕ ਖ਼ਤ ਵਿਚ ਇਸ ਲੜਾਈ ਤੇ ਟਿੱਪਣੀ ਕਰਦਿਆਂ ਹੇਓਲੱਾਕ ਨੇ ਲਿਖਿਆ "ਸਾਨੂੰ ਇਹ ਗੱਲ ਇਨਸਾਫ਼ ਨਾਲ ਸਵੀਕਾਰ ਕਰ ਲੈਣੀ ਚਾਹੀਦੀ ਹੈ ਕਿ ਘਿਰੀ ਹੋਈ ਬਾਗ਼ੀ ਫ਼ੌਜ ਬਹੁਤ ਬਹਾਦਰੀ ਨਾਲ ਲੜੀ, ਜੇ ਇੰਝ ਨਾ ਹੁੰਦਾ ਤਾਂ ਉਹ ਘੇਰਾਓ ਦੇ ਬਾਵਜੂਦ ਸਾਡੀਆਂ ਤੋਪਾਂ ਦੇ ਸਾਹਮਣੇ ਇਕ ਘੰਟਾ ਵੀ ਨਹੀਂ ਸੀ ਟਿੱਕ ਸਕਦੀ ।" ਜਿਥੋਂ ਤੱਕ ਬਾਗ਼ੀ ਸਿਪਾਹੀਆਂ ਦੀ ਬਹਾਦਰੀ ਦਾ ਸਵਾਲ ਹੈ, ਉਹਨਾਂ ਨੇ ਹਰ ਲੜਾਈ ਬੇਮਿਸਾਲ ਬਹਾਦਰੀ ਨਾਲ ਲੜੀ ਪਰ ਅਫ਼ਸੋਸ ਕਿ ਉਹਨਾਂ ਕੋਲ ਚੰਗੇ ਹਥਿਆਰ ਨਹੀਂ ਸਨ । ਸੇਨ ਨੇ ਠੀਕ ਹੀ ਕਿਹਾ ਹੈ "ਇਹ ਬਗ਼ਾਵਤ ਬੰਦੂਕਾਂ ਨੇ ਸ਼ੁਰੂ ਕੀਤੀ ਤੇ ਇਹਨਾਂ ਹੀ ਬੰਦੂਕਾਂ ਨੇ ਬਾਗ਼ੀਆਂ ਦਾ ਸਿਰ ਝੁਕਾਇਆ ।[1]

---

1. ਡਾ. ਸੁਰੇਂਦ੍ਰਨਾਥ ਸੇਨ; ਉਹੀ, ਪੰਨਾ 207.

**ਕਾਲਪੀ ਪੇਸ਼ਵਾ ਦੀ ਰਾਜਧਾਨੀ :**

ਕਾਨਪੁਰ ਤੇ ਦੁਬਾਰਾ ਕਬਜ਼ਾ ਕਰਨ ਵਿਚ ਨਾਕਾਮ ਰਹਿਣ ਮਗਰੋਂ ਤਾਂਤੀਆ ਨੂੰ ਇਕ ਐਸੇ ਮਜਬੂਤ ਮੋਰਚੇ ਦੀ ਜ਼ਰੂਰਤ ਸੀ, ਜਿਥੋਂ ਉਹ ਫ਼ੌਜੀ ਕਾਰਵਾਈ ਕਰ ਸਕਦਾ। ਉਸ ਦੀਆਂ ਨਜ਼ਰਾਂ ਕਾਲਪੀ ਦੇ ਮਜਬੂਤ ਕਿਲ੍ਹੇ ਤੇ ਜੰਮ ਗਈਆਂ। ਯਮੁਨਾ ਦੇ ਸੱਜੇ ਕਿਨਾਰੇ ਤੇ ਉੱਚੀਆਂ ਚਟਾਨਾਂ ਤੇ ਬਣਿਆ ਹੋਇਆ ਇਹ ਮਜਬੂਤ ਕਿਲ੍ਹਾ ਕਾਨਪੁਰ ਤੋਂ ਸਿਰਫ਼ 47 ਮੀਲ ਦੇ ਫ਼ਾਸਲੇ ਤੇ ਸੀ ਅਤੇ ਫ਼ੌਜੀਆਂ ਦੇ ਵਿਚਾਰ ਅਨੁਸਾਰ ਇਹ ਇਕ ਵਧੀਆ ਮੋਰਚਾ ਬਣ ਸਕਦਾ ਸੀ। ਕਾਨਪੁਰ ਤੋਂ ਬਾਅਦ ਕਾਲਪੀ ਤੋਂ ਜ਼ਿਆਦਾ ਸੁਰੱਖਿਅਤ ਥਾਂ ਕੋਈ ਹੋਰ ਨਹੀਂ ਸੀ। ਕਾਲਪੀ ਕਾਨਪੁਰ ਦੇ ਬਹੁਤ ਹੀ ਨੇੜੇ ਸੀ ਪਰ ਦੋਹਾਂ ਵਿਚਕਾਰ ਯਮੁਨਾ ਦੀ ਪ੍ਰਕਿਰਤਕ ਰੁਕਾਵਟ ਮੌਜੂਦ ਸੀ। ਇਸ ਤੋਂ ਇਲਾਵਾ ਇਹ ਫ਼ਤਹਿਪੁਰ, ਜਿਥੇ ਨਾਨਾ ਰਹਿੰਦਾ ਸੀ, ਝਾਂਸੀ ਤੇ ਬੜੌਦਾ, ਸਭ ਤੋਂ ਵੱਧ ਕੇ ਗਵਾਲੀਅਰ ਦੇ ਦਰਮਿਆਨ ਸਥਿਤ ਸੀ। ਗਵਾਲੀਅਰ ਦੀ ਫ਼ੌਜ ਨੂੰ ਤਾਂਤੀਆ ਆਪਣੇ ਨਾਲ ਮਿਲਣ ਦਾ ਖ਼ਾਹਿਸ਼ਮੰਦ ਸੀ। ਇਹਨਾਂ ਸਾਰੀਆਂ ਗੱਲਾਂ ਨੂੰ ਸਾਹਮਣੇ ਰਖਦਿਆਂ ਹੋਇਆਂ ਤਾਂਤੀਆ ਨੇ ਕਾਲਪੀ 'ਤੇ ਕਬਜ਼ਾ ਕਰ ਲਿਆ। ਜਦ ਨਾਨਾ ਨੂੰ ਇਸ ਦਾ ਪਤਾ ਚਲਿਆ ਤਾਂ ਉਹ ਕਾਲਪੀ ਨੂੰ ਪੇਸ਼ਵਾ ਹਕੂਮਤ ਦੀ ਰਾਜਧਾਨੀ ਬਣਾਉਣ ਵਾਸਤੇ ਰਾਜ਼ੀ ਹੋ ਗਿਆ ਤੇ ਰਾਓ ਸਾਹਿਬ ਨੂੰ ਆਪਣਾ ਪ੍ਰਤੀਨਿਧੀ ਬਣਾ ਕੇ ਉਥੇ ਭੇਜ ਦਿਤਾ।

**ਗਵਾਲੀਅਰ ਦਸਤਾ :**

ਗਵਾਲੀਅਰ ਦੇ ਮਹਾਰਾਜ ਦੀ ਫ਼ੌਜ 10 ਹਜ਼ਾਰ ਮਰਾਠਿਆਂ ਦੀ ਫ਼ੌਜ ਸੀ। ਇਸ ਤੋਂ ਇਲਾਵਾ ਉਸ ਕੋਲ ਇਕ ਗਵਾਲੀਅਰ ਦਸਤਾ ਸੀ, ਜਿਸ ਦੇ ਖਰਚੇ ਉਹ ਆਪ ਚੁੱਕਦਾ ਸੀ ਪਰ ਉਸ ਦੀ ਸਿਖਿਆ ਅਤੇ ਡੋਰ ਅੰਗਰੇਜ਼ ਅਫਸਰਾਂ ਦੇ ਹੱਥ ਸੀ। ਇਸ ਦਸਤੇ ਵਿਚ ੮ ਹਜ਼ਾਰ ਸਿਪਾਹੀ ਸਨ। ਜਿਹਨਾਂ ਵਿਚੋਂ ਜ਼ਿਆਦਾਤਰ ਅਵਧ ਦੇ ਇਲਾਕੇ ਤੋਂ ਭਰਤੀ ਕੀਤੇ ਗਏ ਸਨ। ਫ਼ੌਜ ਦਾ ਜ਼ਿਆਦਾ ਹਿੱਸਾ ਗਵਾਲੀਅਰ ਵਿਚ ਤੈਨਾਤ ਸੀ ਪਰ ਉਸ ਦੀਆਂ ਚੌਕੀਆਂ ਸੀਪਰੀ ਅਤੇ ਆਗਰਾ ਵਿਚ ਵੀ ਸਨ। ਕੌਮਪ੍ਰਸਤ ਬਾਗ਼ੀਆਂ ਦੀਆਂ ਸਾਰੀਆਂ ਉਮੀਦਾਂ ਇਸੇ ਹੀ ਗਵਾਲੀਅਰ ਦਸਤੇ ਤੇ ਸਨ ਅਤੇ ਉਹਨਾਂ ਦੀਆਂ ਇਹ ਉਮੀਦਾਂ ਪੂਰੀਆਂ ਵੀ ਹੋਈਆਂ। ਝਾਂਸੀ ਦੀ ਬਗ਼ਾਵਤ ਤੋਂ ਪ੍ਰਭਾਵਿਤ ਹੋ ਕੇ ਇਸ ਦਸਤੇ ਵਿਚ ਵੀ ਬਗ਼ਾਵਤ ਫੁੱਟ ਪਈ ਸੀ ਪਰ ਇਹ ਹਾਲੇ ਅਮਲੀ ਤੌਰ ਤੇ ਸਾਹਮਣੇ ਨਹੀਂ ਆਈ ਸੀ। ਪਰ ਇਸ ਦੇ ਦੋਸਤ-ਰਾਜ ਇੰਦੌਰ ਤੇ ਮਹੂ ਦਸਤੇ ਆਗਰਾ ਵਲ ਰਵਾਨਾ ਹੋ ਚੁੱਕੇ ਸਨ ਪਰ ਗਵਾਲੀਅਰ ਦਸਤਾ ਇਹਨਾਂ ਨਾਲ ਸ਼ਾਮਿਲ ਨਹੀਂ ਸੀ ਹੋਇਆ। ਜਦ ਕਾਨਪੁਰ ਤੇ ਹੇਵਲੌਕ ਨੇ ਕਬਜ਼ਾ ਕੀਤਾ ਸੀ ਤਾਂ ਇਹ ਦਸਤਾ ਕਾਨਪੁਰ ਦੇ ਬਾਗ਼ੀਆਂ ਦੀ ਸਹਾਇਤਾ ਲਈ ਵੀ ਨਹੀਂ ਪੁੱਜਾ ਸੀ। ਜੇ ਇਹ ਦਸਤਾ ਨਾਨਾ ਦੇ ਨਾਲ ਮਿਲ ਗਿਆ ਹੁੰਦਾ ਤਾਂ ਉਸ ਨਾਲ ਬਾਗ਼ੀਆਂ ਦੀ ਤਾਕਤ ਵਿਚ ਹੋਰ ਵੀ ਵਾਧਾ ਹੋ ਜਾਂਦਾ। ਮਹਾਰਾਜਾ ਅਤੇ ਉਸ ਦਾ ਪ੍ਰਧਾਨ ਮੰਤਰੀ, ਰਜਵਾੜੇ, ਅੰਗਰੇਜ਼ਾਂ ਦੇ ਵਫ਼ਾਦਾਰ ਸਨ ਅਤੇ ਆਪਣੀ

ਫ਼ੌਜਾਂ ਨੂੰ ਵੱਖ-ਵੱਖ ਤਰੀਕਿਆਂ ਨਾਲ ਖ਼ਾਸ ਤੌਰ ਤੇ ਰੁਪਏ ਪੈਸੇ ਦੇ ਬਲ ਤੇ ਕਾਬੂ ਵਿਚ ਰਖਿਆ ਹੋਇਆ ਸੀ। ਪਰ ਤਾਂਤੀਆ ਜੋ ਆਪਣੇ ਜਾਦੂਈ ਭਾਸ਼ਣਾਂ ਨਾਲ ਅਪਣੇ ਸੁਨਣ ਵਾਲਿਆਂ ਤੇ ਜਾਦੂ ਕਰ ਦਿੰਦਾ ਸੀ, ਉਹਨਾਂ ਨੂੰ ਆਪਣੇ ਨਾਲ ਮਿਲਾਉਣ ਵਿਚ ਕਾਮਯਾਬ ਹੋ ਗਿਆ। 9 ਨਵੰਬਰ ਨੂੰ ਇਹ ਦਸਤਾ ਕਾਲਪੀ ਪੁੱਜ ਗਿਆ ਤੇ ਉਸ ਨੇ ਤਾਂਤੀਆ ਦੇ ਅਧੀਨ ਰਹਿਣਾ ਕਬੂਲ ਕਰ ਲਿਆ।

## ਕੈਂਪਬਿਲ ਦੀ ਪ੍ਰੇਸ਼ਾਨੀ :

ਇਸ ਦੌਰਾਨ ਅੰਗਰੇਜ਼ਾਂ ਨੇ ਦਿੱਲੀ ਤੇ ਕਬਜ਼ਾ ਕਰ ਲਿਆ ਸੀ। ਆਗਰੇ ਤੇ ਬਾਗ਼ੀਆਂ ਦੀ ਚੜ੍ਹਾਈ ਵੀ ਅਸਫ਼ਲ ਹੋ ਚੁੱਕੀ ਸੀ ਤੇ ਹੁਣ ਬਾਗ਼ੀ ਲਖਨਊ ਅਤੇ ਕਾਨਪੁਰ ਦੇ ਇਲਾਕਿਆਂ ਨੂੰ ਕਬਜ਼ੇ ਵਿਚ ਕਰਨ ਦੀ ਕੋਸ਼ਿਸ਼ ਵਿਚ ਸਨ। ਕਾਨਪੁਰ ਬਰਤਾਨਵੀ ਰਾਜ ਦੀ ਇਕ ਵੱਡੀ ਛਾਉਣੀ ਬਣ ਚੁਕਿਆ ਸੀ। ਸਰ ਕੁਲਿਨ ਕੈਂਪਬਿਲ ਨੂੰ ਕਰੀਮੀਨ ਦੇ ਮੋਰਚੇ ਤੋਂ ਵਾਪਿਸ ਬੁਲਾਇਆ ਗਿਆ ਸੀ ਤੇ ਹਿੰਦੁਸਤਾਨ ਦਾ ਕਮਾਂਡਰ-ਇਨ-ਚੀਫ਼ ਬਣਾ ਦਿਤਾ ਗਿਆ ਸੀ। ਸਰ ਕੁਲਿਨ ਪੰਜਾਹ ਸਾਲ ਦਾ ਫ਼ੌਜੀ ਅਨੁਭਵ ਰਖਣ ਤੋਂ ਇਲਾਵਾ ਜੰਗ ਦੇ ਮੈਦਾਨ ਦਾ ਵੀ ਚੰਗਾ ਖਾਸਾ ਅਨੁਭਵ ਰਖਦਾ ਸੀ। ਲਾਰਡ ਡਲਹੌਜ਼ੀ ਨਾਲ ਮਤਭੇਦ ਹੋਣ ਕਰਕੇ ਉਸ ਨੂੰ ਵਜ਼ੀਫ਼ਾ ਦੇ ਕੇ ਨੌਕਰੀ ਤੋਂ ਕੱਢ ਦਿਤਾ ਗਿਆ ਸੀ ਪਰ ਕਰੀਮੀਨ ਦੀ ਲੜਾਈ ਦੀ ਵਜ੍ਹਾ ਨਾਲ ਉਸ ਨੂੰ ਦੁਬਾਰਾ ਨੌਕਰੀ ਤੇ ਰਖ ਲਿਆ ਗਿਆ। ਅਗਸਤ ਦੇ ਮਹੀਨੇ 'ਚ ਉਹ ਕਰੀਮੀਨ ਦੇ ਮੋਰਚੇ ਤੋਂ ਹਿੰਦੁਸਤਾਨ ਪੁੱਜ ਗਿਆ ਤੇ ਫ਼ੌਰਨ ਕਾਨਪੁਰ ਨੂੰ ਫ਼ੌਜੀ ਮਦਦ ਭੇਜਣ ਦੀਆਂ ਤਿਆਰੀਆਂ 'ਚ ਜੁੱਟ ਗਿਆ। 3 ਨਵੰਬਰ ਨੂੰ ਉਹ ਖ਼ੁਦ ਵੀ ਕਾਨਪੁਰ ਪੁੱਜ ਗਿਆ। ਹੁਣ ਉਹ ਇਸ ਪ੍ਰੇਸ਼ਾਨੀ ਵਿਚ ਸੀ ਕਿ ਉਹ ਪਹਿਲਾਂ ਲਖਨਊ ਨਾਲ ਨਿਪਟੇ ਜਾਂ ਗਵਾਲੀਅਰ ਦਸਤੇ ਨਾਲ ਲੜੇ, ਜੋ ਤਾਂਤੀਆ ਦੀ ਫ਼ੌਜ ਨਾਲ ਕਾਲਪੀ 'ਚ ਸੰਗਠਿਤ ਸੀ। ਇਹ ਖ਼ਬਰ ਉਸ ਨੂੰ ਮਿਲੀ ਕਿ ਕਾਨਪੁਰ ਤੇ ਹੋਣ ਵਾਲੇ ਹਮਲੇ ਵਿਚ ਤਾਂਤੀਆ ਨਾਲ ਸ਼ਾਮਿਲ ਹੋਣ ਵਾਸਤੇ ਨਾਨਾ ਵੀ ਆਪਣੀ ਰਾਜਧਾਨੀ ਤੋਂ ਰਵਾਨਾ ਹੋ ਚੁਕਿਆ ਹੈ। ਕੈਂਪਬਿਲ ਜਾਣਦਾ ਸੀ ਕਿ ਜੇ ਉਹ ਲਖਨਊ ਜਾਂਦਾ ਹੈ ਤੇ ਉਸ ਦੀ ਗ਼ੈਰ ਹਾਜ਼ਰੀ ਵਿਚ ਕਾਨਪੁਰ ਤੇ ਹਮਲਾ ਹੁੰਦਾ ਹੈ ਤਾਂ ਸ਼ਹਿਰ ਨੂੰ ਬਾਗ਼ੀਆਂ ਤੋਂ ਬਚਾਉਣ ਲਈ ਉਥੇ ਲੋੜੀਂਦੀ ਫ਼ੌਜ ਮੌਜੂਦ ਨਹੀਂ ਹੋਵੇਗੀ ਪਰ ਇਹ ਸੋਚ ਕੇ ਕਿ ਲਖਨਊ ਦੇ ਬਾਗ਼ੀ ਜ਼ਿਆਦਾ ਦਿਨ ਤੱਕ ਜੰਗ ਨਹੀਂ ਕਰ ਸਕਦੇ ਤੇ ਛੇਤੀ ਹੀ ਹਾਰ ਜਾਣਗੇ। ਮੇਜਰ ਵਿੰਧਮ ਨੂੰ ਇਕ ਛੋਟੇ ਜਿਹੇ ਫ਼ੌਜੀ ਦਸਤੇ ਨਾਲ ਕਾਨਪੁਰ ਵਿਚ ਛੱਡ ਕੇ ਆਪ ਉਹ ਲਖਨਊ ਚਲਾ ਗਿਆ। ਕਾਨਪੁਰ ਤੋਂ ਜਾਂਦਿਆਂ ਹੋਇਆਂ ਉਸ ਨੇ ਵਿੰਧਮ ਨੂੰ ਇਹ ਸਲਾਹ ਦਿਤੀ, "ਉਹ ਸਿਰਫ਼ ਗੋਲਾਬਾਰੀ ਵਾਸਤੇ ਹੀ ਬਾਹਰ ਨਿਕਲੇ, ਨਹੀਂ ਤਾਂ ਆਪਣੇ ਮੋਰਚੇ ਵਿਚ ਹੀ ਠਹਿਰਿਆ ਰਵ੍ਹੇ"।[1]

---

1. ਡਾ. ਸੁਰੇਂਦ੍ਰਨਾਥ ਸੇਨ; ਉਹੀ; ਪੰਨਾ 226.

ਕੈਂਪਬਿਲ ਦਾ ਇਹ ਫ਼ੈਸਲਾ ਠੀਕ ਸੀ ਜਾਂ ਨਹੀਂ। ਇਸ ਬਾਰੇ ਵਿਦਵਾਨਾਂ ਵਿਚਕਾਰ ਮਤਭੇਦ ਹੈ। ਮਿਲੇਸਨ ਦੇ ਖ਼ਿਆਲ ਅਨੁਸਾਰ ਕੈਂਪਬਿਲ ਦਾ ਫ਼ੈਸਲਾ ਠੀਕ ਸੀ ਕਿਉਂਕਿ ਲਖਨਊ ਨੂੰ ਉਸ ਵੇਲੇ ਦੇਖ-ਭਾਲ ਦੀ ਜ਼ਰੂਰਤ ਸੀ। "ਜਿਥੇ ਅੰਗਰੇਜ਼ਾਂ ਦੀਆਂ ਔਰਤਾਂ ਅਤੇ ਬੱਚੇ ਖ਼ਤਰੇ ਵਿਚ ਸਨ ਉਥੇ ਉਹਨਾਂ ਦੀ ਆਪਣੀ ਹਉਮੈ ਵੀ ਖ਼ਤਰੇ ਵਿਚ ਸੀ"।[1] ਦੂਜੇ ਪਾਸੇ ਸਰ ਜਾਨ ਫ਼ਾਰੈੱਸਟ ਨੇ ਕਿਹਾ ਹੈ ਕਿ ਕੈਂਪਬਿਲ ਨੇ ਵਿੰਧਮ ਨੂੰ ਜਿਸ ਖ਼ਤਰਨਾਕ ਹਾਲਤ ਵਿਚ ਛੱਡਿਆ ਸੀ, ਉਹ ਵੈਸੀ ਹੀ ਸੀ, ਜਿਵੇਂ ਲਾਰਡ ਗੌਫ ਦੀ ਪਹਿਲੀ ਸਿੱਖ ਜੰਗ ਵਿਚ ਸੀ।[2]

## ਕਾਨਪੁਰ ਤੇ ਦੁਬਾਰਾ ਕਬਜ਼ਾ ਕਰਨ ਦੀ ਬਾਗ਼ੀਆਂ ਦੀ ਕੋਸ਼ਿਸ਼ :

ਮਜਬੂਤ ਗਵਾਲੀਅਰ ਦਸਤੇ ਅਤੇ ਇਕ ਵੱਡੀ ਫ਼ੌਜ ਦੇ ਨਾਲ ਤਾਂਤੀਆ ਨੇ ਕਾਨਪੁਰ ਵਲ ਕੂਚ ਕਰ ਦਿਤਾ। 10 ਅਤੇ 20 ਨਵੰਬਰ ਦੇ ਦਰਮਿਆਨ ਪਹਿਲੇ ਹੱਲੇ ਤੇ ਤਾਂਤੀਆ ਨੇ ਭਾਗਨੀਪੁਰ, ਛਉਲੀ, ਅਕਬਰਪੁਰ, ਸ਼ਿਵਰਾਜਪੁਰ ਅਤੇ ਦੂਜਿਆ ਕਸਬਿਆਂ ਤੇ ਕਬਜ਼ਾ ਕਰ ਲਿਆ ਤੇ ਜਾਲੌਨ ਪੁੱਜ ਕੇ ਕਾਨਪੁਰ ਤੇ ਧਾਵਾ ਬੋਲਣ ਦੀ ਤਿਆਰੀ ਵਿਚ ਜੁੱਟ ਗਿਆ। ਬਾਂਦਾ ਦੇ ਨਵਾਬ ਅਤੇ ਕੁੰਵਰ ਸਿੰਘ ਅੰਗਰੇਜ਼ੀ ਫ਼ੌਜ ਦੇ ਸੰਚਾਰ-ਸਾਧਨ ਵਿਚ ਰੁਕਾਵਟ ਪਾਉਣ ਲਈ ਫਤਹਿਪੁਰ ਪੁੱਜ ਗਏ। ਤਾਂਤੀਆ ਦਾ ਪਲਾਨ ਇਹ ਸੀ ਕਿ ਲਖਨਊ ਤੋਂ ਸਰਕੁਲਿੰਨ ਦੀ ਵਾਪਸੀ ਤੋਂ ਪਹਿਲਾਂ ਹੀ ਕਾਨਪੁਰ ਨੂੰ ਕਬਜ਼ੇ ਵਿਚ ਲੈ ਲਿਆ ਜਾਵੇ ਅਤੇ ਉਸ ਨੂੰ ਕਾਨਪੁਰ ਛਾਉਣੀ ਦੇ ਅੰਗਰੇਜ਼ੀ ਮੋਰਚੇ ਤੱਕ ਨਾ ਪੁੱਜਣ ਦਿਤਾਂ ਜਾਵੇ। ਇਸ ਕੰਮ ਨੂੰ ਬਹੁਤ ਜਲਦੀ ਕਰਨ ਦੀ ਜ਼ਰੂਰਤ ਸੀ। ਜੇ ਉਹ 13 ਨਵੰਬਰ ਨੂੰ, ਜਦ ਕੈਂਪਬਿਲ ਲਖਨਊ ਵਿਚ ਸੀ, ਕਾਨਪੁਰ ਪੁੱਜ ਗਿਆ ਹੁੰਦਾ ਤਾਂ ਵਿੰਧਮ ਨੂੰ ਬਹੁਤ ਆਸਾਨੀ ਨਾਲ ਹਰਾ ਸਕਦਾ ਸੀ। ਪਰ 13 ਨਵੰਬਰ ਨੂੰ ਤਾਂਤੀਆ ਕਾਨਪੁਰ ਤੋਂ ਮੀਲਾਂ ਦੂਰ ਸੀ।

ਸਰਕੁਲਿੰਨ ਵਾਂਗ ਵਿੰਧਮ ਨੇ ਵੀ ਕਰੀਮੀਨ ਦੀ ਜੰਗ ਵਿਚ ਬਹੁਤ ਨਾਮ ਕਮਾਇਆ। ਉਸ ਨੇ ਸੋਚਿਆ ਕਿ ਖ਼ਤਰਾ ਤਾਂ ਜ਼ਰੂਰ ਹੈ ਪਰ ਫਿਰ ਵੀ ਅਕਲ ਦੀ ਗੱਲ ਇਹ ਹੈ ਕਿ ਇਕ ਛੋਟੀ ਜਿਹੀ ਟੁਕੜੀ ਨੂੰ ਪਿਛਿਓਂ ਦੀ ਭੇਜ ਕੇ ਦੁਸ਼ਮਨ ਤੇ ਅਚਾਨਕ ਹਮਲਾ ਕਰ ਦਿਤਾ ਜਾਵੇ ਤਾਂ ਕਿ ਦੁਸ਼ਮਨ ਨੂੰ ਅਗਿਓਂ ਸੰਭਲਣ ਦਾ ਮੌਕਾ ਨਾ ਮਿਲ ਸਕੇ। ਇਹ ਸੋਚ ਕੇ ਉਹ 17 ਨਵੰਬਰ ਨੂੰ ਕਾਨਪੁਰ ਤੋਂ ਬਾਹਰ ਨਿਕਲਿਆ। 25 ਨਵੰਬਰ ਨੂੰ ਤਾਂਤੀਆ ਵੀ ਪਾਂਡੂ ਦਰਿਆ ਤੇ ਪੁੱਜ ਗਿਆ। 26 ਨਵੰਬਰ ਨੂੰ ਵਿੰਧਮ ਦਾ ਸਾਹਮਣਾ ਤਾਂਤੀਆ ਦੀ ਫ਼ੌਜ ਦੇ ਇਕ ਦਸਤੇ ਨਾਲ ਹੋਇਆ। ਤਾਂਤੀਆ ਦਾ ਇਹ ਫ਼ੌਜੀ ਦਸਤਾ ਛੋਟੀ ਜਿਹੀ ਝੜਪ ਮਗਰੋਂ, ਪਹਿਲਾਂ

---

1. ਮਿਲੇਸਨ; ਹਿਸਟਰੀ ਆਫ਼ ਇੰਡੀਅਨ ਮੁਟੀਨੀ; ਭਾਗ IV; ਪੰਨਾ 105.
2. ਉਹੀ।

ਸੋਚੇ ਹੋਏ ਪਲਾਨ ਮੁਤਾਬਿਕ ਭੱਜ ਗਿਆ ਅਤੇ ਆਪਣੇ ਪਿੱਛੇ ਦੋ ਤੋਪਾਂ ਵੀ ਛੱਡ ਗਿਆ। ਵਿੰਧਮ ਨੇ ਇਸ ਨੂੰ ਇਹ ਸਮਝਿਆ ਕਿ ਦੁਸ਼ਮਨ ਉਸ ਤੋਂ ਡਰ ਕੇ ਭੱਜਿਆ ਹੈ ਪਰ ਉਸ ਦਾ ਇਹ ਖ਼ਿਆਲ ਗਲਤ ਸੀ ਕਿਉਂਕਿ ਹਾਲੇ ਉਸ ਦੀ ਮੁਠਭੇੜ ਤਾਂਤੀਆ ਦੀ ਅਸਲ ਫ਼ੌਜ ਨਾਲ ਨਹੀਂ ਸੀ ਹੋਈ।

ਮਿਲੇਸਨ ਕਹਿੰਦਾ ਹੈ "ਬਾਗ਼ੀ ਫ਼ੌਜ ਦਾ ਸਰਦਾਰ ਬੇਵਕੂਫ਼ ਨਹੀਂ ਸੀ ਤੇ ਵਿੰਧਮ ਨੇ ਤਾਂਤੀਆ ਵਲ ਵਧ ਕੇ ਆਪਣੀ ਕਮਜ਼ੋਰੀ ਦਿਖਾ ਦਿਤੀ। ਇਹ ਕਹਿਣਾ ਜ਼ਿਆਦਾ ਠੀਕ ਹੋਵੇਗਾ ਕਿ ਬ੍ਰਿਟਿਸ਼ ਆਗੂ ਦੀਆਂ ਕਮਜ਼ੋਰੀਆਂ ਇਕ ਖੁੱਲ੍ਹੀ ਕਿਤਾਬ ਵਾਂਗ ਸਾਹਮਣੇ ਆ ਚੁੱਕੀਆ ਸਨ। ਅਤੇ ਦੂਜੇ ਪਾਸੇ ਇਕ ਵਧੀਆ ਤੇ ਹੁਸ਼ਿਆਰ ਜਰਨੈਲ ਤਾਂਤੀਆ ਤੋਪੇ ਨੇ ਵਿੰਧਮ ਦੀਆਂ ਇਹਨਾਂ ਕਮਜ਼ੋਰੀਆਂ ਤੋਂ ਪੂਰਾ-ਪੂਰਾ ਫ਼ਾਇਦਾ ਉਠਾਉਣ ਦਾ ਫ਼ੈਸਲਾ ਕੀਤਾ"।[1]

ਦੂਜੇ ਹੀ ਦਿਨ ਤਾਂਤੀਆ ਨੇ ਐਸੀ ਚਾਲ ਚਲੀ ਕਿ ਵਿੰਧਮ ਪਿਛਾਂਹ ਹਟਣ ਤੇ ਮਜਬੂਰ ਹੋ ਗਿਆ। ਤਾਂਤੀਆ ਦੀ ਫ਼ੌਜ ਨੇ ਉਸ ਦਾ ਪਿੱਛਾ ਕੀਤਾ ਤੇ ਉਸ ਨੂੰ ਇਕ ਖਾਈ ਵਿਚ ਪਨਾਹ ਲੈਣ ਤੇ ਮਜਬੂਰ ਕਰ ਦਿਤਾ। ਇਉਂ ਕਾਨਪੁਰ ਦਾ ਪੂਰਾ ਸ਼ਹਿਰ ਪੂਰੇ ਸਮਾਨ ਅਤੇ ਰਸਦ ਸਮੇਤ ਤਾਂਤੀਆ ਦੇ ਕਬਜ਼ੇ ਵਿਚ ਆ ਗਿਆ।

ਇਕ ਅੰਗਰੇਜ਼ ਅਫ਼ਸਰ ਨੇ ਇਸ ਘਟਨਾ ਦਾ ਬਿਆਨ ਕਰਦਿਆਂ ਲਿਖਿਆ ਹੈ 'ਅੰਗਰੇਜ ਫ਼ੌਜ' ਆਪਣੇ ਉੱਚੇ ਨਾਮ, ਬੇਮਿਸਾਲ ਬਹਾਦਰੀ ਅਤੇ ਆਪਣੇ ਵਧੀਆ ਸਿੱਧਾਤਾਂ ਦੇ ਬਾਵਜੂਦ ਵੀ ਹਾਰ ਗਈ ਅਤੇ ਉਹਨਾਂ ਦੀ ਛਾਉਣੀ ਅਤੇ ਸਾਰਾ ਸਮਾਨ ਹਿੰਦੁਸਤਾਨੀਆਂ ਦੇ ਕਬਜ਼ੇ ਵਿਚ ਆ ਗਿਆ। ਹਾਰੇ ਹੋਏ ਫ਼ਿਰੰਗੀ ਭਜਦੇ ਹੋਏ ਊਠਾ, ਹਾਥੀਆਂ ਅਤੇ ਘੋੜਿਆਂ ਤੇ ਕੈਂਪਾਂ ਵਿਚੋਂ ਭੱਜ ਕੇ ਆਪਣੀਆਂ ਪਨਾਹਗਾਹਾਂ 'ਚ ਪਨਾਹ ਲੈਣ ਤੇ ਮਜਬੂਰ ਹੋ ਗਏ"।[2] ਇਸ ਨੂੰ ਉਸ ਅੰਗਰੇਜ਼ ਅਫ਼ਸਰ ਨੇ ਬੜੇ ਦੁੱਖ ਅਤੇ ਅਫ਼ਸੋਸ ਦੀ ਗੱਲ ਕਿਹਾ ਹੈ ਕਿਉਂਕਿ ਕਾਨਪੁਰ ਤੇ ਦੁਬਾਰਾ ਕਬਜ਼ਾ ਕਰਨਾ ਤਾਤੀਆ ਦੀ ਇਕ ਹੋਰ ਸ਼ਾਨਦਾਰ ਕਾਮਯਾਬੀ ਸੀ। ਤਾਤੀਆ ਦਾ ਦੁਸ਼ਮਨ ਵੀ ਉਸ ਦੀ ਤਾਰੀਫ਼ ਕਰਦਾ ਹੈ ਕਿ ਇਹ ਕਾਮਯਾਬੀ ਇਸ ਤਰ੍ਹਾਂ ਦੇ ਮਹਾਨ ਯੋਧੇ ਦੁਆਰਾ ਹੀ ਸੰਭਵ ਹੋ ਸਕਦੀ ਸੀ।[3]

ਪਰ ਇਹ ਜਿੱਤ ਬਹੁਤ ਦੇਰ ਤੱਕ ਕਾਇਮ ਨਾ ਰਹਿ ਸਕੀ। ਕੈਂਪਬਿਲ ਨੂੰ ਕਾਨਪੁਰ ਤੋਂ ਮਦਦ ਦੀ ਖ਼ਬਰ ਮਿਲ ਚੁੱਕੀ ਸੀ। ਇਸੇ ਕਰਕੇ ਉਹ ਵੀ ਕਾਨਪੁਰ ਪੁੱਜ ਚੁੱਕਾ ਸੀ। ਲਖਨਊ ਸੜਕ ਤੇ ਬਣਿਆ ਹੋਇਆ ਬੇੜੀਆਂ ਦਾ ਪੁੱਲ ਹਾਲੇ ਵੀ ਅੰਗਰੇਜ਼ਾਂ ਦੇ ਕਬਜੇ ਵਿਚ ਸੀ। ਕੈਂਪਬਿਲ ਦੇ ਪੁੱਲ ਪਾਰ ਕਰਨ ਤੋਂ ਪਹਿਲਾਂ ਹੀ

---

1. ਮਿਲੇਸਨ; ਉਹੀ, ਭਾਗ IV; ਪੰਨਾ 167.
2. ਚਾਰਲਸ ਬੈਲ; ਇੰਡੀਅਨ ਮੁਟੀਨੀ; ਭਾਗ II; ਪੰਨਾ 190.
3. ਮਿਲੇਸਨ; ਉਹੀ; ਭਾਗ IV; ਪੰਨਾ 186.

ਇਸ ਪੁੱਲ ਨੂੰ ਤਬਾਹ ਕਰ ਦੇਣਾ ਬਹੁਤ ਜ਼ਰੂਰੀ ਸੀ ਪਰ ਸਮਾਂ ਬਹੁਤ ਥੋੜ੍ਹਾ ਰਹਿ ਗਿਆ ਸੀ। 29 ਨਵੰਬਰ ਨੂੰ ਤਾਂਤੀਆ ਜਦ ਆਪਣੀਆਂ ਤੋਪਾਂ ਨਾਲ ਪੁੱਲ ਨੂੰ ਉਡਾਣ ਲਈ ਉਥੇ ਪੁੱਜਾ ਤਾਂ ਬਹੁਤ ਦੇਰ ਹੋ ਚੁੱਕੀ ਸੀ। ਕੈਂਪਬਿਲ ਨੂੰ ਪੁੱਲ ਦੀ ਮਹੱਤਤਾ ਦਾ ਪੂਰਾ-ਪੂਰਾ ਅਹਿਸਾਸ ਸੀ ਤੇ ਉਹ ਆਪਣੀ ਫੌਜ ਨੂੰ ਪਿੱਛੇ ਛੱਡ ਕੇ ਮੁੱਠੀ ਭਰ ਆਦਮੀਆਂ ਦੇ ਨਾਲ ਪੁੱਲ ਤੇ ਪੁੱਜ ਚੁਕਿਆ ਸੀ। ਉਸ ਨੇ ਕਾਮਯਾਬੀ ਦਾ ਇਕ ਐਸਾ ਸਬੂਤ ਦਿਤਾ, ਜਿਸ ਦੀ ਮਿਸਾਲ ਮੁਸ਼ਕਿਲ ਨਾਲ ਹੀ ਮਿਲੇਗੀ। ਉਹ ਸੀ, ਤੋਪਖ਼ਾਨੇ ਅਤੇ ਦੂਜੇ ਅਸਲੇ ਨਾਲ ਦੁਸ਼ਮਨ ਦੀ ਮੌਜੂਦਗੀ ਵਿਚ ਇਕ ਵੱਡੇ ਦਰਿਆ ਨੂੰ ਪਾਰ ਕਰ ਲੈਣਾ।

6 ਦਸੰਬਰ ਨੂੰ ਕੈਂਪਬਿਲ ਨੇ ਤਾਂਤੀਆ ਤੇ ਹਮਲਾ ਕਰ ਦਿਤਾ। ਉਸ ਦਾ ਅਸਲ ਮਕਸਦ, ਗਵਾਲੀਅਰ ਦਸਤੇ ਨੂੰ ਤਾਂਤੀਆ ਦੀ ਬਾਕ਼ੀ ਫ਼ੌਜ ਤੋਂ ਵੱਖ ਕਰਕੇ ਉਸ ਨੂੰ ਖ਼ਤਮ ਕਰ ਦੇਣਾ ਸੀ। ਤਾਂਤੀਆ ਦੀ ਫੌਜ ਗਿਣਤੀ 'ਚ ਦਸ ਹਜ਼ਾਰ ਦੇ ਕਰੀਬ ਸੀ। ਜਿਸ ਵਿਚ ਕਈ ਤਰ੍ਹਾਂ ਦੇ ਫ਼ੌਜੀ ਸਨ। ਕੁਝ ਸਿਖੇ ਹੋਏ ਅਤੇ ਕੁਝ ਯੁੱਧ ਦੇ ਤਰੀਕਿਆਂ ਤੋਂ ਬਿਲਕੁਲ ਅਣਜਾਣ। ਕੈਂਪਬਿਲ ਨੇ ਤਾਂਤੀਆ ਦੀ ਫ਼ੌਜ ਦੇ ਸੱਜੇ ਪਾਸੇ ਹਮਲਾ ਕੀਤਾ, ਜੋ ਫ਼ੌਜ ਦਾ ਸਭ ਤੋਂ ਕਮਜ਼ੋਰ ਹਿੱਸਾ ਸੀ। ਪਰ ਹਾਰਨ ਤੋਂ ਪਹਿਲਾਂ ਤਾਂਤੀਆਂ ਨੇ ਦੁਸ਼ਮਨ ਨੂੰ ਬੇਦਰ ਦੀ ਸੜਕ ਤੇ ਆਉਣ ਲਈ ਮਜਬੂਰ ਕਰ ਦਿਤਾ ਅਤੇ ਅੰਗਰੇਜ਼ੀ ਫ਼ੌਜ ਦੇ ਘੇਰੇ ਨੂੰ ਤੋੜ ਕੇ ਰਾਤ ਦੇ ਹਨੇਰੇ ਵਿਚ ਆਪਣੀ ਫ਼ੌਜ ਅਤੇ ਤੋਪਖ਼ਾਨੇ ਨਾਲ ਭੱਜ ਗਿਆ। ਜਦ 8 ਦਸੰਬਰ ਨੂੰ ਹੋਪ ਗਰਾਂਟ ਨੂੰ ਤਾਂਤੀਆ ਦਾ ਪਿੱਛਾ ਕਰਨ ਲਈ ਭੇਜਿਆ ਗਿਆ ਤਾਂ ਤਾਂਤੀਆ ਪਹਿਲਾਂ ਹੀ ਬੇਦਰ ਦੇ ਸਰਾਏ ਘਾਟ ਤੇ ਪੁੱਜ ਚੁਕਿਆ ਸੀ। 9 ਦਸੰਬਰ ਨੂੰ ਦੋਹਾਂ ਦਾ ਮੁਕਾਬਲਾ ਹੋਇਆ ਤੇ ਤਾਂਤੀਆ ਨੂੰ ਫਿਰ ਹਾਰਨਾ ਪਿਆ। ਕਾਨਪੁਰ ਲਈ ਤਾਂਤੀਆ ਦੀ ਇਹ ਆਖ਼ਰੀ ਲੜਾਈ ਸੀ। ਭਾਵੇਂ ਤਾਂਤੀਆ ਦੀ ਫ਼ੌਜ ਖ਼ਤਮ ਹੋ ਚੁੱਕੀ ਸੀ ਤੇ ਤੋਪਾਂ ਵੀ ਖੋਹੀਆਂ ਜਾ ਚੁਕੀਆਂ ਸਨ। ਫਿਰ ਵੀ ਤਾਂਤੀਆ ਇਕ ਲੰਬੇ ਅਰਸੇ ਤੱਕ ਅੰਗਰੇਜ਼ ਸਰਕਾਰ ਲਈ ਖ਼ਤਰਾ ਬਣਿਆ ਰਿਹਾ।

ਹਾਰਨ ਮਗਰੋਂ ਤਾਂਤੀਆ ਕਾਲਪੀ ਪੁੱਜਾ। ਹੋਪ ਗਰਾਂਟ ਉਧਰੋਂ ਬੇਦਰ ਵਲ ਆਇਆ। ਉਸ ਨੂੰ ਪਤਾ ਚਲਿਆ ਕਿ ਨਾਨਾ ਪਿਛਲੀ ਰਾਤ ਉਥੇ ਹੀ ਸੀ। ਸੋ ਅੰਗਰੇਜ਼ਾਂ ਦਾ ਗੁੱਸਾ ਨਾਨਾ ਦੇ ਮਹਿਲ ਤੇ ਹੀ ਨਹੀਂ ਉਤਰਿਆ ਬਲਕਿ ਬੇਦਰ ਦੇ ਪਵਿੱਤਰ ਮੰਦਰ ਵੀ ਉਸ ਤੋਂ ਸੁਰਖਿਅਤ ਨਾ ਰਹਿ ਸਕੇ। "ਮਹਿਲ ਅਤੇ ਮਹਿਲ ਦੇ ਅੰਦਰ ਦੀ ਮਸਜਿਦ ਨੂੰ ਏਨੀ ਬੁਰੀ ਤਰ੍ਹਾਂ ਬਰਬਾਦ ਕੀਤਾ ਗਿਆ ਕਿ ਇਹਨਾਂ ਦੀ ਇਕ ਇੱਟ ਵੀ ਆਪਣੀ ਥਾਂ ਤੇ ਟਿਕੀ ਨਾ ਰਹੀ।" ਹੋਪ ਗਰਾਂਟ ਨੇ ਨਾਨਾ ਦੇ ਉਸ ਖ਼ਜ਼ਾਨੇ ਤੇ ਵੀ ਕਬਜ਼ਾ ਕਰ ਲਿਆ, ਜਿਸ ਨੂੰ ਨਾਨਾ ਜੁਲਾਈ ਦੇ ਮਹੀਨੇ ਅੱਵਧ ਜਾਣ ਵੇਲੇ ਮਹਿਲ ਦੇ ਵੱਡੇ ਖੂਹ ਵਿਚ ਸੁਟਵਾ ਗਿਆ ਸੀ, ਕਿਉਂਕਿ ਉਹ ਉਸ ਨੂੰ ਨਾਲ ਨਹੀਂ ਲਿਜਾ ਸਕਦਾ ਸੀ। ਇਸ ਤਰ੍ਹਾਂ ਬੇਦਰ ਦੇ ਪੇਸ਼ਵਾ ਖ਼ਾਨਦਾਨ ਦੀ ਆਖ਼ਰੀ ਨਿਸ਼ਾਨੀ ਵੀ ਮਿਟਾ ਦਿਤੀ ਗਈ।

ਪਰ ਪੇਸ਼ਵਾ ਖ਼ਾਨਦਾਨ ਦਾ ਆਖ਼ਰੀ ਚਿਰਾਗ ਹਾਲੇ ਤਾਈਂ ਆਬਾਦ ਸੀ ਤੇ

ਉਸ ਨੂੰ ਵੀ ਖ਼ਤਮ ਕਰਨਾ ਜ਼ਰੂਰੀ ਸੀ। ਕਾਨਪੁਰ ਤੋਂ ਹਮੇਸ਼ਾਂ ਲਈ ਬਾਗ਼ੀਆਂ ਦਾ ਸਫ਼ਾਇਆ ਹੋ ਚੁਕਿਆ ਸੀ ਤੇ ਹੁਣ ਨਾਨਾ ਦੇ ਆਖ਼ਰੀ ਮੋਰਚੇ ਨੂੰ ਤਬਾਹ ਕਰਨਾ ਬਾਕੀ ਰਹਿ ਗਿਆ ਸੀ। ਨਾਨਾ ਦਾ ਇਹ ਆਖ਼ਰੀ ਮੋਰਚਾ ਫਤਹਿਪੁਰ ਚੌਰਾਸੀ ਸੀ, ਜੋ ਕਾਨਪੁਰ ਤੋਂ ਪੰਝੀ ਮੀਲ ਦੂਰ ਸੀ। ਖ਼ਬਰ ਅਨੁਸਾਰ ਨਾਨਾ ਉਥੇ ਹੀ ਛੁਪਿਆ ਹੋਇਆ ਸੀ। ਹੋਪ ਗਰਾਂਟ 17 ਦਸੰਬਰ ਨੂੰ ਉਥੇ ਪੁੱਜਾ ਤੇ ਕਿਲ੍ਹੇ ਨੂੰ ਢਾਹ ਦਿਤਾ ਪਰ ਨਾਨਾ ਉਥੋਂ ਪਹਿਲਾਂ ਹੀ ਭੱਜ ਚੁਕਿਆ ਸੀ।

**ਪੇਸ਼ਵਾ ਦੀ ਫ਼ੌਜ :**

ਕਾਨਪੁਰ ਤੇ ਕਬਜ਼ਾ ਕਰਨ ਦੀ ਆਖਿਰੀ ਕੋਸ਼ਿਸ਼ ਦੀ ਨਾਕਾਮੀ ਅਤੇ ਬੇਦਰ ਦੀ ਬਰਬਾਦੀ ਮਗਰੋਂ ਤਾਂਤੀਆ ਨੇ ਮੱਧ ਹਿੰਦੁਸਤਾਨ ਦੇ ਉਸ ਇਲਾਕੇ ਨੂੰ, ਜੋ ਯਮੁਨਾ ਅਤੇ ਨਰਬਦਾ ਦੇ ਦਰਮਿਆਨ ਵਸਿਆ ਹੋਇਆ ਸੀ, ਆਪਣਾ ਮੋਰਚਾ ਬਣਾ ਲਿਆ। ਦੇਸ਼ ਦਾ ਇਹ ਹਿੱਸਾ ਹੁਣ ਵੀ ਬਹੁਤ ਸਾਰੇ ਬਾਗ਼ੀ ਸਰਦਾਰਾਂ ਦੇ ਰਹਿਣ ਦੀ ਥਾਂ ਸੀ। ਝਾਂਸੀ, ਜੋ ਤਾਂਤੀਆ ਲਈ ਖ਼ਾਸ ਜਗ੍ਹਾ ਸੀ ਪਹਿਲਾਂ ਹੀ ਬਾਗ਼ੀਆਂ ਦੇ ਕਬਜ਼ੇ ਵਿਚ ਆ ਚੁੱਕੀ ਸੀ। ਬਾਂਦਾ ਦਾ ਨਵਾਬ, ਜਿਸ ਦਾ ਪੇਸ਼ਵਾ ਖਾਨਦਾਨ ਨਾਲ ਖ਼ੂਨ ਦਾ ਰਿਸਤਾ ਸੀ, ਕਈ ਮਹੀਨੇ ਪਹਿਲਾਂ ਤਾਂਤੀਆ ਨਾਲ ਮਿਲ ਗਿਆ ਸੀ। ਅਕਤੂਬਰ ਵਿਚ ਕੁੰਵਰ ਸਿੰਘ ਅਤੇ ਬੇਦਰ ਦਾ ਸ਼ੇਰ ਬਹਾਦਰ ਵੀ ਆਪਣੀ ਰਾਜਧਾਨੀ ਤੋਂ ਫਰਾਰ ਹੋ ਕੇ ਉਸ ਨਾਲ ਆ ਮਿਲਿਆ ਸੀ। ਧਾਰ, ਜਿਥੋਂ ਦਾ ਰਾਜਾ ਨਾਬਾਲਿਗ ਸੀ ਤੇ ਇਥੋਂ ਦਾ ਰਾਜਸੀ-ਪ੍ਰਬੰਧ ਰਾਮਚੰਦ ਬਾਪੂਜੀ ਕਰਦਾ ਸੀ, ਬਾਗ਼ੀਆ ਨਾਲ ਮਿਲ ਗਿਆ ਸੀ। ਮੁਗ਼ਲ ਸ਼ਹਿਜ਼ਾਦਾ ਫ਼ਿਰੋਜ਼ ਸ਼ਾਹ ਆਪਣੀ ਅਫ਼ਗਾਨ ਅਤੇ ਮਕਰਨੀਸ ਫ਼ੌਜ ਨਾਲ ਮੰਦਸੁਰ ਵਿਚ ਰਹਿੰਦਾ ਸੀ। ਉਸ ਦੀ ਮੌਜੂਦਗੀ ਨਾਲ ਨੀਮਚ ਲਈ ਖ਼ਤਰਾ ਪੈਦਾ ਹੋ ਗਿਆ ਸੀ। ਬਾਨਾਪੁਰ ਦੇ ਰਾਜਾ ਮਰਦਾਨ ਸਿੰਘ ਨੇ ਸਾਂਗੋਰ ਦੇ ਇਕ ਵੱਡੇ ਹਿੱਸੇ ਤੇ ਕਬਜ਼ਾ ਕਰ ਲਿਆ। ਰਾਹਤਗੜ੍ਹ ਦੇ ਕਿਲ੍ਹੇ ਵਿਚ ਨਵਾਬ ਅੰਬਾਪਾਨੀ ਨੇ ਆਪਣੀ ਛਾਉਣੀ ਬਣਾ ਲਈ ਸੀ। ਗੜ੍ਹਾਕੋਟਾ ਵੀ ਬਾਗ਼ੀਆਂ ਦੇ ਹੱਥ ਵਿਚ ਸੀ। ਬੁੰਦੇਲਾ ਸਰਦਾਰ ਆਸਪਾਸ ਦੇ ਇਲਾਕਿਆਂ ਨੂੰ ਲੁੱਟ ਰਹੇ ਸਨ। ਕੁਝ ਦੂਰ ਦੱਖਣ ਵਿਚ ਜੁਬਲਪੁਰ ਦੀ ਫ਼ੌਜ ਨੇ ਵੀ ਬਗ਼ਾਵਤ ਕਰ ਦਿਤੀ ਸੀ।

ਦਿੱਲੀ, ਕਾਨਪੁਰ ਅਤੇ ਲਖਨਊ ਉਤੇ ਅੰਗਰੇਜ਼ਾਂ ਦਾ ਕਬਜ਼ਾ ਹੋਣ ਜਾਣ ਕਾਰਨ ਬਾਗ਼ੀ ਫ਼ੌਜਾਂ ਲਈ ਹਾਲਾਤ ਖ਼ਰਾਬ ਹੋ ਗਏ ਸਨ ਫਿਰ ਵੀ ਬਾਗ਼ੀ ਸਰਦਾਰ ਆਖ਼ਿਰੀ ਦਮ ਤੱਕ ਲੜਨ ਤੇ ਤੁਲੇ ਹੋਏ ਸਨ। ਕਾਲਪੀ ਦੇ ਕਿਲ੍ਹੇ ਵਿਚ ਕਦਮ ਜਮਾਉਂਦਿਆਂ ਹੀ ਤਾਂਤੀਆ ਨੇ ਆਪਣੀ ਫ਼ੌਜ ਨੂੰ ਇਕੱਠਾ ਕਰਨਾ ਸ਼ੁਰੂ ਕਰ ਦਿਤਾ। ਕੁਝ ਫ਼ੌਜ ਅਤੇ ਅਸਲਾ ਰਾਓ ਸਾਹਿਬ ਦੀ ਨਿਗਰਾਨੀ ਵਿਚ ਪਹਿਲਾਂ ਤੋਂ ਹੀ ਉਥੇ ਮੌਜੂਦ ਸੀ। ਇਸ ਤੋਂ ਇਲਾਵਾ ਕਾਨਪੁਰ ਤੋਂ ਦੌੜਦੇ ਸਮੇਂ ਤਾਂਤੀਆ ਆਪਣੀ ਫ਼ੌਜ ਦੇ ਇਕ ਵੱਡੇ ਹਿੱਸੇ ਨੂੰ ਬਚਾ ਕੇ ਲੈ ਆਇਆ ਸੀ। ਇਸੇ ਦੌਰਾਨ ਬਾਨਾਪੁਰ ਅਤੇ ਸ਼ਾਹਗੜ੍ਹ ਦੇ ਰਾਜਾ, ਦੇਸਪਤ ਦਾ ਦੀਵਾਨ, ਦੌਲਤ ਸਿੰਘ, ਕਚਵਾਇਆ ਖਰਵਾਲਾ

ਅਤੇ ਦੂਜੇ ਬਹੁਤ ਸਾਰੇ ਸਰਦਾਰ ਉਸ ਨਾਲ ਆ ਕੇ ਮਿਲ ਗਏ ਸਨ। ਤਾਂਤੀਆ ਨੇ ਹੁਣ ਪੇਸ਼ਵਾ ਫ਼ੌਜ ਨੂੰ ਮੁੜ ਕੇ ਇਕੱਠਿਆਂ ਕੀਤਾ, ਜਿਸ ਵਿਚ 20 ਹਜ਼ਾਰ ਸਿਪਾਹੀ ਸਨ ਅਤੇ ਉਹਨਾਂ ਕੋਲ 30 ਤੋਪਾਂ ਸਨ। ਤਾਂਤੀਆ ਫ਼ੌਜ ਨੂੰ ਹਥਿਆਰਾਂ ਨਾਲ ਲੈਸ ਕਰਕੇ ਸਰ ਹਿਓ ਰੋਜ਼ ਦੀ ਫ਼ੌਜ ਆਉਣ ਦੀ ਇੰਤਜ਼ਾਰ ਕਰਨ ਲਗਿਆ, ਜੋ ਮੱਧ ਭਾਰਤ ਵਲ ਵੱਧ ਰਹੀ ਸੀ।

## ਮੱਧ-ਭਾਰਤ ਦੀ ਜੰਗੀ-ਫ਼ੌਜ :

ਮੱਧ-ਭਾਰਤ 'ਚ ਫੌਜੀ ਕਾਰਵਾਈ ਦਾ ਬਾਕਾਇਦਾ ਮਨਸੂਬਾ ਬਣਾਇਆ ਗਿਆ। ਇਸ ਮਨਸੂਬੇ ਅਧੀਨ ਮੱਧ-ਭਾਰਤ ਦੀ ਜੰਗੀ ਫੌਜ ਨੂੰ ਸਰ ਹਿਓ ਰੋਜ਼ ਦੀ ਨਿਗਰਾਨੀ 'ਚ ਨਰਬਦਾ ਦੇ ਕਿਨਾਰੇ ਮੋਰਚਾ ਸੰਭਾਲਨਾ ਸੀ ਤਾਂ ਕਿ ਚੰਦੇਰੀ ਅਤੇ ਝਾਸੀ ਦੇ ਖਿਲਾਫ ਕਾਰਵਾਈ ਕੀਤੀ ਜਾ ਸਕੇ। ਮੇਜਰ ਜਰਨੈਲ ਰਾਬਰਟਸ ਦੀ ਨਿਗਰਾਨੀ 'ਚ ਰਾਜਪੁਤਾਨਾ ਜੰਗੀ-ਫ਼ੌਜ ਬੰਬਈ ਤੋਂ ਨਸੀਰਾਬਾਦ, ਆਵਾ ਅਤੇ ਕੋਟਾ ਦੇ ਰਾਹ 'ਚੋਂ ਰਵਾਨਾ ਹੋ ਚੁੱਕੀ ਸੀ। ਉਸ ਨੂੰ ਸਰ ਹਿਓ ਰੋਜ਼ ਦੀ ਫ਼ੌਜ ਦੇ ਖੱਬੇ ਪਾਸੇ ਪੜਾਓ ਲਾਉਣਾ ਸੀ। ਇਕ ਹੋਰ ਦਸਤਾ ਸਾਗੌਰ ਜੰਗੀ-ਫੌਜ, ਜੋ ਮਦਰਾਸੀ ਸਿਪਾਹੀਆਂ ਦਾ ਇਕ ਦਸਤਾ ਸੀ, ਵੈਟਲੱਾਕ ਦੀ ਨਿਗਰਾਨੀ ਵਿਚ ਜੁਬਲਪੁਰ ਤੋਂ ਬੁਦੇਲਖੰਡ ਅਤੇ ਬਾਂਦਾ ਦੇ ਰਾਹੋਂ ਇਥੇ ਪੁੱਜਣ ਵਾਲਾ ਸੀ ਅਤੇ ਮਨਸੂਬੇ ਮੁਤਾਬਿਕ ਇਹਨਾਂ ਤਿੰਨਾਂ ਫੌਜਾਂ ਨੂੰ ਮਿਲਾ ਕੇ ਇਸ ਕਾਰਵਾਈ ਨੂੰ ਪੂਰਾ ਕਰਨਾ ਸੀ।

ਸਰ ਹਿਓ ਰੋਜ ਨੂੰ ਜੰਗ ਦੇ ਮੈਦਾਨ ਦੇ ਅਨੁਭਵ ਤੋਂ ਇਲਾਵਾ ਕੂਟਨੀਤੀ ਦੀਆਂ ਚਾਲਾਂ ਵੀ ਆਉਂਦੀਆਂ ਸਨ। ਸਤੰਬਰ 1857 ਵਿਚ ਪੂਨਾ ਵਿਭਾਗ ਦੀ ਕਮਾਨ ਸੰਭਾਲਨ ਲਈ ਬੰਬਈ ਆਉਣ ਤੋਂ ਪਹਿਲਾਂ ਉਹ ਕਰੀਮੀਨ ਜੰਗ ਦੇ ਦੌਰਾਨ ਫ਼ਰਾਂਸੀਸੀ ਫ਼ੌਜ ਦੇ ਹੈਡਕੁਆਟਰ 'ਚ ਬਰਤਾਨੀਆ ਦੀ ਮਲਕਾ ਦੇ ਕਮਿਸ਼ਨਰ ਦੀ ਹੈਸੀਅਤ ਨਾਲ ਕੰਮ ਕਰਦਾ ਸੀ। ਮਹੂ ਤੋਂ ਰਵਾਨਾ ਹੋ ਕੇ ਉਸ ਨੇ ਆਪਣੇ ਅੰਦੋਲਨ ਦੀ ਸ਼ੁਰੂਆਤ ਰਾਹਤਗੜ੍ਹ ਦੇ ਹਮਲੇ ਤੋਂ ਕੀਤੀ। ਉਸ ਨੇ ਇਸ ਹਮਲੇ 'ਚ ਰਾਹਤਗੜ੍ਹ ਦੀ ਮਦਦ ਲਈ ਆਈ ਹੋਈ ਬਾਨਾਪੁਰ ਦੇ ਰਾਜਾ ਦੀ ਫ਼ੌਜ ਨੂੰ ਹਰਾ ਦਿਤਾ। ਇਸ ਮਗਰੋਂ ਬਿਨਾਂ ਕਿਸੀ ਲੜਾਈ ਦੇ ਸਾਗਰ ਵਲ ਵਧਿਆ। ਗੜ੍ਹਕੋਟਾ ਅਤੇ ਥੋੜੇ ਜਿਹੇ ਦੂਜੇ ਕਿਲ੍ਹਿਆਂ ਤੇ ਕਬਜਾ ਕਰਨ ਮਗਰੋਂ ਸਰ ਹਿਓ ਰੋਜ਼ ਝਾਂਸੀ ਵਲ ਰਵਾਨਾ ਹੋਇਆ। ਹਾਲੇ ਉਹ ਝਾਂਸੀ ਤੋਂ ਕੁਝ ਦੂਰੀ ਤੇ ਹੀ ਸੀ ਕਿ ਉਸ ਨੂੰ ਇਹ ਖ਼ਬਰ ਮਿਲੀ ਕਿ ਤਾਂਤੀਆ ਆਪਣੀ ਫ਼ੌਜ ਦੇ ਨਾਲ ਚਰਕਨ ਵਿਚ ਮੌਜੂਦ ਹੈ। ਇਸੇ ਹੀ ਨਾਮ ਦੀ ਇਕ ਹੋਰ ਥਾਂ ਬੁੰਦੇਲਾ ਰਿਆਸਤ ਦੀ ਰਾਜਧਾਨੀ ਸੀ। ਤਾਂਤੀਆ ਨੇ 11 ਦਿਨਾਂ ਦੀ ਜੰਗ ਮਗਰੋਂ ਉਸ ਇਲਾਕੇ ਨੂੰ ਜਿੱਤ ਲਿਆ ਅਤੇ ਰਾਜਾ ਤੋਂ ਤਿੰਨ ਲੱਖ ਰੁਪਏ ਅਤੇ 24 ਤੋਪਾਂ ਵੀ ਲੈ ਲਈਆਂ। ਘਿਰੇ ਹੋਏ ਰਾਜਾ ਨੇ, ਜੋ ਅੰਗਰੇਜ਼ੀ ਸਰਕਾਰ ਦਾ ਇਕ ਸੱਚਾ ਭਗਤ ਸੀ, ਅੰਗਰੇਜ਼ ਸਾਥੀਆਂ ਤੋਂ ਸਹਾਇਤਾ ਦੀ ਅਪੀਲ ਕੀਤੀ।

ਤਾਂਤੀਆ ਦੀ ਇਹ ਕਾਰਵਾਈ ਫ਼ੌਜੀ ਨੁਕਤੇ ਤੋਂ ਕਾਫ਼ੀ ਮਹੱਤਵ ਰਖਦੀ ਸੀ।

ਇਸ ਕਾਰਵਾਈ ਦੇ ਕਾਰਨ ਹੀ ਸਰ ਹਿਓ ਰੋਜ਼ ਪਰੇਸ਼ਾਨੀ 'ਚ ਪੈ ਗਿਆ ਤੇ ਉਹ ਇਹ ਫ਼ੈਸਲਾ ਨਹੀਂ ਕਰ ਪਾ ਰਿਹਾ ਸੀ ਕਿ ਉਹ ਪਹਿਲਾਂ ਚਰਕਾਰੀ ਦੇ ਰਾਜਾ ਦੀ ਮਦਦ ਲਈ ਪੁੱਜੇ ਜਾਂ ਝਾਂਸੀ ਤੇ ਹਮਲਾ ਕਰੇ ? ਸਰ ਹਿਓ ਰੋਜ਼ ਨੂੰ ਇਹ ਸਲਾਹ ਦਿਤੀ ਗਈ ਕਿ ਉਹ ਪਹਿਲਾਂ ਅੰਗਰੇਜ਼ਾਂ ਦੇ ਵਫ਼ਾਦਾਰ ਰਾਜਾ ਦੀ ਸਹਾਇਤਾ ਕਰੇ ਕਿਉਂਕਿ ਜੇ ਉਸ ਦੀ ਮਦਦ ਨਾ ਕੀਤੀ ਗਈ ਤਾਂ ਉਸ ਨਾਲ ਬਗ਼ਾਵਤ ਦੀ ਲਹਿਰ ਦੂਜੀਆ ਰਿਆਸਤਾਂ ਵਿਚ ਵੀ ਫੁੱਟ ਸਕਦੀ ਹੈ। ਜਿਸ ਨਾਲ ਅੰਗਰੇਜ਼ਾਂ ਦੀ ਬਣੀ ਬਣਾਈ ਯੋਜਨਾ ਤੇ ਵੀ ਅਸਰ ਪੈ ਸਕਦਾ ਹੈ। ਇਸ ਤੋਂ ਇਲਾਵਾ ਜੇ ਉਹ ਝਾਂਸੀ ਤੇ ਹਮਲਾ ਕਰਦਾ ਹੈ ਤਾਂ ਤਾਂਤੀਆ ਝਾਂਸੀ ਦੀ ਸਹਾਇਤਾ ਲਈ ਪੁੱਜ ਜਾਵੇਗਾ ਤੇ ਅੰਗਰੇਜ਼ੀ ਫ਼ੌਜ ਲਈ ਮੁਸਕਲ ਪੈਦਾ ਕਰ ਦੇਵੇਗਾ। ਪਰ ਸਰ ਹਿਓ ਨੇ ਇਸ ਸਲਾਹ ਤੇ ਕੋਈ ਗ਼ੌਰ ਨਾ ਕੀਤਾ ਬਲਕਿ ਉਸ ਦਾ ਕਹਿਣਾ ਸੀ ਕਿ ਚਕਰੀ ਦੇ ਕਿਲ੍ਹੇ ਤੇ ਬਾਗ਼ੀ ਉਸ ਦੇ ਪੁੱਜਣ ਤੋਂ ਪਹਿਲਾਂ ਹੀ ਕਬਜ਼ਾ ਕਰ ਲੈਣਗੇ। ਪਰ ਜੇ ਉਹ ਝਾਂਸੀ ਤੇ ਹਮਲਾ ਕਰੇਗਾ ਤਾਂ ਤਾਂਤੀਆ ਝਾਂਸੀ ਦੀ ਸਹਾਇਤਾ ਲਈ ਜ਼ਰੂਰ ਪੁੱਜੇਗਾ ਤੇ ਚਰਕਰੀ ਦੇ ਕਿਲ੍ਹੇ ਤੇ ਦਬਾਓ ਆਪਣੇ ਆਪ ਹੀ ਘੱਟ ਜਾਵੇਗਾ। ਸੋ ਆਖ਼ਿਰਕਾਰ ਉਹ ਆਪਣੇ ਪਹਿਲੇ ਮਨਸੂਬੇ ਤੇ ਅਟੱਲ ਰਿਹਾ ਤੇ ਝਾਂਸੀ ਵਲ ਰਵਾਨਾ ਹੋ ਗਿਆ।

**ਝਾਂਸੀ ਦਾ ਘੇਰਾਓ :**

ਝਾਂਸੀ ਦਾ ਘੇਰਾਓ 22 ਮਾਰਚ ਨੂੰ ਸ਼ੁਰੂ ਹੋਇਆ। 25 ਤਾਰੀਖ ਨੂੰ ਤੋਪਖਾਨੇ ਨੇ ਕਿਲ੍ਹੇ ਦੀ ਚਾਰ ਦੀਵਾਰੀ ਤੇ ਗੋਲਾਬਾਰੀ ਸ਼ੁਰੂ ਕਰ ਦਿਤੀ। ਕਿਲ੍ਹੇ ਦੇ ਅੰਦਰ ਬਾਹਰ ਆਉਣ ਜਾਣ ਦੇ ਸਾਰੇ ਰਾਹ ਬੰਦ ਕਰ ਦਿਤੇ ਗਏ। ਝਾਂਸੀ ਦਾ ਕਿਲ੍ਹਾ ਬਹੁਤ ਮਜਬੂਤ ਸੀ। ਜਿਸ ਵਿਚ ਦਸ ਹਜਾਰ ਅਫ਼ਗਾਨ ਅਤੇ ਬੁੰਦੇਲੇ ਸਨ। 1500 ਸਿਪਾਹੀ ਤੇ 30 ਤੋਪਾਂ ਸਨ, ਜਿਨ੍ਹਾਂ ਨੂੰ ਚਲਾਉਣ ਵਾਲੇ ਅਨੁਭਵੀ ਤੋਪਚੀ ਸਨ। ਪੂਰੀ ਫ਼ੌਜ ਮਹਾਰਾਣੀ ਦੀ ਵਫ਼ਾਦਾਰ ਸੀ ਤੇ ਉਸ ਦੀ ਅਗਵਾਈ ਅਧੀਨ ਦੁਸ਼ਮਨ ਦੀ ਗੋਲਾਬਾਰੀ ਦੇ ਸਾਹਮਣੇ ਬਹਾਦਰੀ ਨਾਲ ਲੜਨ ਲਈ ਤਿਆਰ ਰਹਿੰਦੀ ਸੀ। "ਇਹਨਾਂ ਦੀਆਂ ਤੋਪਾਂ ਰਾਤ ਤੋਂ ਇਲਾਵਾ ਹਰ ਵੇਲੇ ਗੋਲੇ ਵਰ੍ਹਾਉਂਦੀਆਂ ਰਹਿੰਦੀਆ ਸਨ ਤੇ ਔਰਤਾਂ ਨੂੰ ਵੀ ਤੋਪਖ਼ਾਨੇ ਵਿਚ ਕੰਮ ਕਰਦੇ ਅਤੇ ਹਥਿਆਰ ਵੰਡਦੇ ਦੇਖਿਆ ਗਿਆ ਸੀ।"[1] ਖ਼ੁਦ ਹਿਓ ਰੋਜ਼ ਵੀ ਉਹਨਾਂ ਦੀ ਤਾਰੀਫ਼ ਕੀਤੇ ਬਿਨਾਂ ਨਾ ਰਹਿ ਸਕਿਆ ਅਤੇ ਇਕ ਫ਼ੌਜੀ ਖ਼ਤ ਵਿਚ ਲਿਖਿਆ "ਜਿਸ ਤਰ੍ਹਾਂ ਬਾਗ਼ੀ ਆਪਣੀਆਂ ਤੋਪਾਂ ਨੂੰ ਚਲਾਉਂਦੇ, ਆਪਣੀ ਰਖਿਆ ਕਰਦੇ, ਤੋਪਾਂ ਨੂੰ ਨਵੇਂ ਸਿਰਿਓਂ ਚਲਾਉਂਦੇ ਅਤੇ ਬੰਦ ਕਰ ਦਿੰਦੇ। ਬਹੁਤ ਹੀ ਤਾਰੀਫ਼ ਦੇ ਕਾਬਿਲ ਸਨ। ਕੁਝ ਤੋਪਾਂ ਤਾ ਮੀਂਹ ਵਾਂਗਰ ਇਕ ਮਗਰੋਂ ਇਕ ਗੋਲਾ ਬਰਸਾ ਰਹੀਆਂ ਸਨ"।[2]

1. ਡਾ. ਸੁਰੇਂਦ੍ਰ ਨਾਥ ਸੇਨ; ਉਹੀ।
2. ਉਹੀ।

ਪਰ ਰਾਣੀ ਦੀ ਫ਼ੌਜ ਦੁਸ਼ਮਨ ਦਾ ਮੁਕਾਬਲਾ ਕਰਨ ਅਤੇ ਕਿਲ੍ਹੇ ਉਤੇ ਹਮਲਾ ਕਰਨ ਦੇ ਬਾਦ 29 ਤਾਰੀਖ ਤੱਕ ਥੱਕ ਗਈ ਸੀ। ਅਤੇ ਉਹਨਾਂ ਦੀਆਂ ਵਧੀਆ ਤੋਪਾਂ ਵੀ ਬੇਬਸ ਹੋ ਗਈਆਂ ਸਨ। ਅਗਲੇ ਦਿਨ ਸ਼ਹਿਰ ਦੀ ਦੀਵਾਰ ਵਿਚ ਦਰਾਰ ਪੈ ਗਈ। ਤਾਂਤੀਆ ਦੀ ਸਹਾਇਤਾ ਦਾ ਉਹਨਾਂ ਨੂੰ ਬੜੀ ਬੇਚੈਨੀ ਨਾਲ ਇੰਤਜ਼ਾਰ ਸੀ। ਆਖ਼ਿਰਕਾਰ ਜਦ ਉਹਨਾਂ ਨੂੰ ਦੂਰੋਂ ਧੂੜ ਉਠਦੀ ਦਿਖਾਈ ਦਿਤੀ ਤਾਂ ਉਹਨਾਂ ਨੂੰ ਤਸੱਲੀ ਹੋ ਗਈ ਕਿ ਤਾਂਤੀਆ ਆਪਣੀ ਫ਼ੌਜ ਨਾਲ ਉਹਨਾਂ ਵਲ ਵਧਦਾ ਚਲਿਆ ਆ ਰਿਹਾ ਹੈ।

**ਬੇਤਵਾ ਦੀ ਲੜਾਈ :**

ਤਾਂਤੀਆ ਦੀ 20 ਹਜ਼ਾਰ ਫ਼ੌਜ ਦੇ ਆ ਜਾਣ ਤੇ ਸਰ ਹਿਓ ਰੋਜ਼ ਦੀ ਫੌਜ ਦੋ ਫ਼ੌਜਾਂ ਦਰਮਿਆਨ ਘਿਰ ਗਈ। ਪਰ ਇਹ ਕੋਈ ਐਸੀ ਗੱਲ ਨਹੀਂ ਸੀ ਜਿਸ ਲਈ ਅਫ਼ਸੋਸ ਕੀਤਾ ਜਾਵੇ ਕਿਉਂਕਿ ਹਿਓ ਰੋਜ਼ ਪਹਿਲਾਂ ਤੋਂ ਹੀ ਤਿਆਰ ਸੀ। ਉਸ ਨੇ ਕਿਲ੍ਹੇ ਦਾ ਘੇਰਾਓ ਜਾਰੀ ਰਖਿਆ ਤੇ ਇਕ ਛੋਟਾ ਜਿਹਾ ਦਸਤਾ ਲੈ ਕੇ ਤਾਂਤੀਆ ਦੇ ਮੁਕਾਬਲੇ ਲਈ ਤੁਰ ਪਿਆ। ਪਹਿਲੀ ਅਪ੍ਰੈਲ ਨੂੰ ਬੇਤਵਾ ਦੀ ਲੜਾਈ ਹੋਈ, ਇਸ ਵਾਰ ਫਿਰ ਅੰਗਰੇਜ਼ਾ ਦੀਆਂ ਵਧੀਆ ਫ਼ੌਜਾਂ ਅਤੇ ਤੋਪਾਂ ਨੇ ਤਾਂਤੀਆ ਦੇ ਪੈਰ ਉਖਾੜ ਦਿਤੇ। ਤਾਂਤੀਆ ਦੀ ਫੌਜ ਦੀ ਪਹਿਲੀ ਕਤਾਰ ਨੇ ਤਾਂ ਹਿਓ ਰੋਜ਼ ਦੀ ਫ਼ੌਜ ਦਾ ਜ਼ਰਾ ਵੀ ਮੁਕਾਬਲਾ ਨਾ ਕੀਤਾ। ਬਹੁਤ ਸਾਰੇ ਫ਼ੌਜੀ ਲੜੇ ਬਿਨਾਂ ਹੀ ਫਰਾਰ ਹੋ ਗਏ। ਪਤਾ ਨਹੀਂ ਇਹ ਉਹਨਾਂ ਦੀ ਗ਼ੱਦਾਰੀ ਸੀ ਜਾਂ ਬੁਜ਼ਦਿਲੀ? ਦੂਜੀ ਗੱਲ ਇਹ ਕਿ ਝਾਂਸੀ ਦੇ ਤੋਪਖਾਨੇ ਦੀ ਕੋਈ ਵੀ ਆਵਾਜ਼ ਨਹੀਂ ਸੀ ਆ ਰਹੀ। ਪਹਿਲੀ ਲਾਈਨ ਦੀ ਭੱਜ ਦੌੜ ਕਾਰਨ ਸੱਜੇ ਪਾਸੇ ਦੇ ਦਸਤੇ (ਜਿਸ ਦੀ ਕਮਾਨ ਤਾਂਤੀਆ ਖ਼ੁਦ ਕਰ ਰਿਹਾ ਸੀ) ਦੀ ਹਾਰ ਦੇਖਦਿਆਂ ਤਾਂਤੀਆ ਨੇ ਲੜਨ ਦਾ ਇਰਾਦਾ ਛੱਡ ਦਿਤਾ ਪਰ ਭੱਜਣ ਤੋਂ ਪਹਿਲਾਂ ਉਸ ਨੇ ਪਿਛਾਂਹ ਵਲ ਜੰਗਲ ਨੂੰ ਅੱਗ ਲਗਾ ਦਿਤੀ ਤੇ ਧੂਏਂ ਦੀ ਆੜ ਵਿਚ ਆਪਣੀ ਫ਼ੌਜ ਦੇ ਵੱਡੇ ਹਿੱਸੇ ਨੂੰ ਲੈ ਕੇ ਭੱਜ ਗਿਆ।

ਇਉਂ ਝਾਂਸੀ ਨੂੰ ਬਚਾਉਣ ਦਾ ਉਦੇਸ਼ ਪੂਰਾ ਨਾ ਹੋ ਸਕਿਆ। ਪਰ ਇਸ ਦੀ ਨਾਕਾਮੀ ਦਾ ਜ਼ਿੰਮੇਦਾਰ ਕੌਣ ਸੀ? ਸੈਲਵੈਸਟਰ ਨੇ ਇਸ ਦਾ ਜ਼ਿੰਮੇਵਾਰ ਰਾਣੀ ਦੀ ਫ਼ੌਜ ਨੂੰ ਠਹਿਰਾਇਆ ਹੈ "ਇਹ ਗੱਲ ਸਮਝ ਵਿਚ ਨਹੀਂ ਆਉਂਦੀ ਕਿ ਜਦ ਪੇਸ਼ਵਾ ਦੀ ਫ਼ੌਜ ਬਾਹਰੋਂ ਉਹਨਾਂ ਦੀ ਸਹਾਇਤਾ ਲਈ ਆਉਣ ਦੀ ਕੋਸ਼ਿਸ਼ ਕਰ ਰਹੀ ਸੀ ਤਾਂ ਉਹਨਾਂ ਦੇ ਇਕ ਦਸਤੇ ਨੇ ਕਿਲ੍ਹੇ ਤੋਂ ਬਾਹਰ ਆ ਕੇ ਸਾਡੇ ਤੋਪਖਾਨੇ ਨੂੰ ਤਬਾਹ ਕਿਉਂ ਨਾ ਕੀਤਾ। ਝਾਂਸੀ ਦੀ ਫ਼ੌਜ ਦੀ ਗਿਣਤੀ ਏਨੀ ਜ਼ਿਆਦਾ ਸੀ ਕਿ ਉਹ ਕਿਸੇ ਵੀ ਤਰੀਕੇ ਸਾਡੇ ਤੋਪਖ਼ਾਨੇ ਨੂੰ ਖ਼ਾਮੋਸ਼ ਕਰ ਸਕਦੀ ਸੀ। ਸੈਲਵੈਸਟਰ ਨੇ ਅੱਗੇ ਲਿਖਿਆ ਹੈ "ਹੋ ਸਕਦਾ ਹੈ ਕਿ ਉਸ ਦੀ ਫ਼ੌਜ ਸ਼ਹਿਰ ਦੀ ਦੀਵਾਰ ਦੇ ਇਕ ਕੋਨੇ ਤੇ ਮੇਜਰ ਗੱਾਲ ਅਤੇ ਕਪਤਾਨ ਫ਼ੀਲਡ ਦੇ ਝੂਠਮੂਠ ਹਮਲੇ ਤੋਂ ਡਰ

ਗਈ ਹੋਵੇ" ।[1] ਸਰ ਜਾਨ ਫਾਰਟੈਸਕ ਨੇ ਵੀ ਰਾਣੀ ਦੀ ਫ਼ੌਜ ਦੀ ਡਰ ਦੀ ਵਜ੍ਹਾ ਇਸ ਝੂਠ ਮੂਠ ਦੇ ਹਮਲੇ ਨੂੰ ਹੀ ਦਸਿਆ। ਜਿਸ ਦਾ ਢੋਂਗ ਸਰ ਹਿਓ ਰੋਜ਼ ਦੇ ਹੁਕਮ ਅਨੁਸਾਰ ਰਚਾਇਆ ਗਿਆ ਸੀ। ਉਹਨਾਂ ਦੀਆਂ ਤੋਪਾਂ ਖ਼ਰਾਬ ਹੋ ਚੁਕੀਆਂ ਸਨ। ਤਾਂਤੀਆ ਤੋਪੇ ਜਾਂ ਤਾਂ ਮਾਰਿਆ ਜਾ ਚੁਕਿਆ ਸੀ ਜਾਂ ਜ਼ਖਮੀ ਹੋ ਚੁਕਿਆ ਸੀ। ਸ਼ਹਿਰ ਦੀ ਦੀਵਾਰ ਥਾਂ-ਥਾਂ ਤੋਂ ਟੁੱਟੀ ਹੋਈ ਸੀ। ਇਸ ਲਈ ਜੇ ਇਸ ਝੂਠਮੂਠ ਹਮਲੇ ਤੋਂ ਡਰ ਕੇ ਉਹਨਾਂ ਨੇ ਸਾਹਮਣੇ ਆ ਕੇ ਦੁਸ਼ਮਨ ਤੇ ਹਮਲੇ ਦਾ ਖਤਰਾ ਮੁੱਲ ਨਹੀਂ ਲਿਆ ਤਾਂ ਕੋਈ ਹੈਰਾਨੀ ਦੀ ਗੱਲ ਨਹੀਂ ਕਿਉਂਕਿ ਉਹਨਾਂ ਨੂੰ ਸ਼ਾਇਦ ਉਮੀਦ ਸੀ ਕਿ ਤਾਂਤੀਆ ਦੁਸ਼ਮਨ ਨੂੰ ਹਰਾ ਕੇ ਉਹਨਾਂ ਦੀ ਸਹਾਇਤਾ ਲਈ ਪੁੱਜਣ ਵਾਲਾ ਹੈ।

**ਝਾਂਸੀ ਦੀ ਹਾਰ :**

ਝਾਂਸੀ ਤੇ ਅੰਗਰੇਜ਼ਾਂ ਦਾ ਕਬਜ਼ਾ ਹੋਣ 'ਚ ਹੁਣ ਜ਼ਿਆਦਾ ਦੇਰ ਨਹੀਂ ਸੀ। ਤਾਂਤੀਆ ਦੇ ਦੌੜ ਜਾਣ ਮਗਰੋਂ ਸਰ ਹਿਓ ਰੋਜ਼ ਝਾਂਸੀ ਵਲ ਮੁੜ ਰਵਾਨਾ ਹੋਇਆ। ਰਾਣੀ ਝਾਂਸੀ ਨੇ ਹੁਸ਼ਿਆਰੀ ਤੋਂ ਕੰਮ ਲੈਂਦਿਆਂ ਨੇੜੇ-ਤੇੜੇ ਦੇ ਇਲਾਕਿਆਂ ਨੂੰ ਅੱਗ ਲਗਾ ਕੇ ਪਹਿਲਾਂ ਹੀ ਤਬਾਹ ਕਰ ਦਿਤਾ। ਪਰ ਸਰ ਹਿਓ ਕੋਲ ਰਸਦ ਦੀ ਕਮੀ ਨਹੀਂ ਸੀ। ਇਸ ਤੋਂ ਇਲਾਵਾ ਅੰਗਰੇਜ਼ਾਂ ਦਾ ਵਫ਼ਾਦਾਰ ਸਿੰਧੀਆਂ ਅਤੇ ਔਰਛਾ ਲਗਾਤਾਰ ਉਸ ਨੂੰ ਰਸਦ ਪੁਚਾ ਰਹੇ ਸਨ। ਤਿੰਨ ਤਾਰੀਖ਼ ਨੂੰ ਅੰਗਰੇਜ਼ੀ ਫੌਜ ਨੇ ਝਾਂਸੀ 'ਤੇ ਜਬਰਦਸਤ ਹਮਲਾ ਕੀਤਾ। ਬਾਗ਼ੀਆਂ ਨੇ ਉਹਨਾਂ ਦਾ ਜਬਰਦਸਤ ਮੁਕਾਬਲਾ ਕੀਤਾ। ਜੋ ਚੀਜ਼ਾਂ ਬਰਸਾਈਆਂ ਜਾ ਰਹੀਆਂ ਸਨ, ਉਹਨਾਂ ਵਿਚੋਂ ਬਾਰੂਦ ਦੇ ਭਰੇ ਮਿੱਟੀ ਦੇ ਭਾਂਡੇ, ਲਕੜੀ ਦੇ ਟੁਕੜੇ ਅਤੇ ਪੱਥਰ ਵਗੈਰਾ ਸਨ। ਆਖ਼ਿਰਕਾਰ ਕਿਲ੍ਹੇ ਦੇ ਪਿੱਛੇ ਦਾ ਫਾਟਕ ਟੁੱਟ ਗਿਆ ਪਰ ਉਸ ਵਿਚ ਪੱਥਰ ਦੀਆਂ ਵੱਡੀਆਂ-ਵੱਡੀਆਂ ਸਿੱਲਾਂ ਅਤੇ ਚਟਾਨਾਂ ਅੜਾ ਦਿਤੀਆਂ ਗਈਆਂ। ਇਸੇ ਦੌਰਾਨ ਕਿਲ੍ਹੇ ਦੀ ਦੀਵਾਰ ਵਿਚ ਇਕ ਛੋਟੀ ਜਿਹੀ ਦਰਾਰ ਪੈ ਗਈ। ਜਿਸ ਰਾਹੀਂ ਅੰਗਰੇਜੀ ਫ਼ੌਜ ਦਾ ਇਕ ਦਸਤਾ ਕਿਲ੍ਹੇ ਵਿਚ ਦਾਖ਼ਿਲ ਹੋ ਗਿਆ ਤੇ ਮਹਿਲ ਨੂੰ ਜਾਣ ਵਾਲੀ ਸੜਕ ਤੇ ਲੜਾਈ ਸ਼ੁਰੂ ਹੋ ਗਈ। ਰਾਣੀ ਝਾਂਸੀ ਦੀ ਫ਼ੌਜ ਜਿਸ ਹੁਸ਼ਿਆਰੀ ਨਾਲ ਲੜ ਰਹੀ ਸੀ, ਉਸ ਦੀ ਮਿਸਾਲ ਪੂਰੇ ਇਤਿਹਾਸ ਵਿਚ ਨਹੀਂ ਮਿਲਦੀ। ਉਹ ਹਰ ਮਕਾਨ ਅਤੇ ਹਰ ਕਮਰੇ ਤੋਂ ਲੜੇ। ਗੋਲੀਆਂ ਔਲਿਆਂ ਵਾਂਗ ਬਰਸ ਰਹੀਆਂ ਸਨ। ਇਕ ਇੰਚ ਜ਼ਮੀਨ ਲਈ ਵੀ ਜੰਮ ਕੇ ਲੜਾਈ ਹੋਈ ਤੇ ਆਖਿਰਕਾਰ ਮਹਿਲ ਤੇ ਅੰਗਰੇਜ਼ੀ ਰਾਜ ਦਾ ਕਬਜ਼ਾ ਹੋ ਗਿਆ ਪਰ ਅਸਤਬਲ (ਜਿਥੇ ਘੋੜੇ ਬੰਨ੍ਹੇ ਜਾਂਦੇ ਹਨ) ਹਾਲੇ ਵੀ ਰਾਣੀ ਦੇ ਕਬਜ਼ੇ ਵਿਚ ਸੀ "ਉਹਨਾਂ ਦੀ ਇਕ ਟੁਕੜੀ

---

1. ਜੇ. ਐਚ. ਸੈਲਵੈਸਟਰ; ਰੀਕੋਲੈਕਸ਼ਨ ਆਫ਼ ਦੀ ਕੈਂਪਪੇਨ ਇਨ ਮਾਲਵਾ ਐਂਡ ਸੈਂਟਰਲ ਇੰਡੀਆ; ਪੰਨਾ 101-02.

ਅਸਤਬਲ ਤੋਂ ਕੁਝ ਦੂਰ ਇਕ ਕਮਰੇ 'ਚ, ਜਿਸ ਵਿਚ ਅੱਗ ਲਗਾ ਦਿਤੀ ਗਈ ਸੀ, ਉਸ ਵੇਲੇ ਤੱਕ ਡੱਟੀ ਰਹੀ ਜਿਸ ਵੇਲੇ ਤੱਕ ਸੰਭਵ ਹੋ ਸਕਿਆ। ਤੇ ਜਦ ਇਹ ਟੁਕੜੀ, ਜਿਨ੍ਹਾਂ ਦੇ ਕਪੜਿਆਂ ਨੂੰ ਅੱਗ ਲਗੀ ਹੋਈ ਸੀ, ਬਾਹਰ ਨਿਕਲੀ ਤਾਂ ਅੰਗਰੇਜ਼ੀ ਫ਼ੌਜ ਇਹਨਾਂ ਤੇ ਟੁੱਟ ਪਈ। ਆਪਣੇ ਸਿਰਾਂ ਤੇ ਢਾਲਾਂ ਦਾ ਸਾਇਆ ਕਰਕੇ ਦੁਸ਼ਮਨ ਤੇ ਬਿਜਲੀ ਦੀ ਤੇਜ਼ੀ ਵਾਂਗ ਤਲਵਾਰਾਂ ਬਰਸਾਉਣ ਲਗੀ"।[1]

ਝਾਂਸੀ ਦੀਆਂ ਸੜਕਾਂ ਤੇ ਦੋ ਦਿਨ ਲੜਾਈ ਹੁੰਦੀ ਰਹੀ। ਸ਼ਹਿਰ ਨੂੰ ਬਹੁਤ ਜ਼ਿਆਦਾ ਲੁਟਿਆ ਗਿਆ। ਸੰਸਕ੍ਰਿਤ ਦੀਆਂ ਕਿਤਾਬਾਂ ਦੀ ਮਸ਼ਹੂਰ ਲਾਇਬ੍ਰੇਰੀ ਪੂਰੀ ਤਰ੍ਹਾਂ ਬਰਬਾਦ ਕਰ ਦਿਤੀ ਗਈ। ਅੰਗਰੇਜ਼ ਹਰ ਸ਼ਹਿਰੀ ਨੂੰ ਦੁਸ਼ਮਨ ਸਮਝਦੇ ਸਨ। ਬਹੁਤ ਸਾਰੇ ਲੋਕ ਡਰ ਕੇ ਭੱਜ ਗਏ। "ਜੋ ਨਹੀਂ ਭੱਜ ਸਕੇ ਉਹ ਆਪਣੇ ਬੀਵੀ ਬੱਚਿਆਂ ਨੂੰ ਲੈ ਕੇ ਖੂਹ 'ਚ ਕੁੱਦ ਗਏ"।[2]

ਅੰਗਰੇਜ ਬਦਲਾ ਲੈਣ ਲਈ ਬੇਚੈਨ ਸਨ ਕਿਉਂਕਿ "ਉਹ ਹਿੰਦੁਸਤਾਨ ਦੀ ਇਕ ਬੇਹਯਾ, ਬਹਾਦਰ, ਨੌਜਵਾਨ, ਤਾਕਤਵਰ ਤੇ ਘਮੰਡੀ ਰਾਣੀ, ਜੋ ਕਿਸੀ ਦੇ ਸਾਹਮਣੇ ਝੁਕਣ ਵਾਲੀ ਨਹੀਂ ਸੀ, ਉਹਨਾਂ ਸਾਰੇ ਲੋਕਾਂ ਦੀ ਮੌਤ ਦੀ ਜ਼ੁੰਮੇਵਾਰ ਸੀ; ਜੋ ਜੰਗ ਵਿਚ ਕੰਮ ਆਏ ਸਨ ਤੇ ਉਸ ਨੂੰ ਓਨੀ ਹੀ ਦਰਦਨਾਕ ਸਜ਼ਾ ਮਿਲਣ ਵਾਲੀ ਸੀ"।[3]

### ਕਾਲਪੀ ਵਲ ਕੂਚ :

ਪਰ ਰਾਣੀ ਨੇ ਇਸ ਸਜ਼ਾ ਦਾ ਇੰਤਜ਼ਾਰ ਨਹੀਂ ਕੀਤਾ। ਉਸੇ ਰਾਤ ਉਹ ਆਪਣੇ ਵਫ਼ਾਦਾਰ ਅਫ਼ਗਾਨੀ ਦਸਤੇ ਨੂੰ ਨਾਲ ਲੈ ਕੇ ਮਰਦਾਨਾ ਲਿਬਾਸ ਵਿਚ ਆਪਣੇ ਮਤਰੇਏ ਪੁੱਤਰ ਨੂੰ ਆਪਣੀ ਪਿੱਠ ਨਾਲ ਬੰਨ੍ਹ ਕੇ ਘੋੜੇ ਤੇ ਬਹਿ ਗਈ ਤੇ ਕਿਲ੍ਹੇ ਦੀ ਦੀਵਾਰ ਟੱਪ ਕੇ ਉਰਛਾ ਆਗੂਆਂ ਵਿਚੋਂ ਗੁਜਰਦੀ ਹੋਈ ਫਰਾਰ ਹੋ ਗਈ ਤੇ ਕੋਈ ਵੀ ਉਸ ਨੂੰ ਪਛਾਣ ਨਾ ਸਕਿਆ। ਉਸ ਦੇ ਭੱਜਣ ਦਾ ਪਤਾ ਸਭ ਨੂੰ ਦੂਜੇ ਦਿਨ ਸਵੇਰੇ ਲਗਿਆ ਪਰ ਉਹ ਮੀਲਾਂ ਦੂਰ ਜਾ ਚੁੱਕੀ ਸੀ। ਲੈਫ਼ਟੀਨੈਂਟ ਡੌਕਰ ਦੀ ਨਿਗਰਾਨੀ ਵਿਚ ਇਕ ਫ਼ੌਜੀ ਦਸਤਾ ਉਸ ਦੇ ਪਿੱਛੇ ਰਵਾਨਾ ਕੀਤਾ ਗਿਆ। ਰਾਹ ਵਿਚ ਰਾਣੀ ਦੇ ਵਫ਼ਾਦਾਰ ਦਸਤਿਆਂ ਨੇ ਉਸ ਨੂੰ ਰੋਕਿਆ। ਦੋਹਾਂ ਵਿਚ ਘਮਾਸਾਨ ਯੁੱਧ ਹੋਇਆ। ਰਾਣੀ ਦੇ ਸਿਪਾਹੀ ਉਸ ਵੇਲੇ ਤੱਕ ਲੜਦੇ ਰਹੇ ਜਦ ਤਕ ਕਿ ਉਹਨਾਂ ਦਾ ਇਕ-ਇਕ ਆਦਮੀ ਸ਼ਹੀਦ ਨਾ ਹੋ ਗਿਆ ਤੇ ਇੰਜ ਰਾਣੀ ਨੂੰ ਕਾਲਪੀ ਪੁੱਜਣ ਦਾ ਮੌਕਾ ਮਿਲ ਗਿਆ।

---

1. ਸਰ ਹਿਓ ਰੋਜ਼ ਦੀ ਰਿਪੋਰਟ; ਅਪ੍ਰੈਲ 30, 1958.
2. ਲੋ, ਪੰਨਾ 236 ਅਤੇ 259.
3. ਲੋ, ਪੰਨਾ 236.

ਝਾਂਸੀ ਤੇ ਕਬਜ਼ਾ ਹੋ ਜਾਣ ਮਗਰੋਂ, 19 ਅਪ੍ਰੈਲ ਨੂੰ ਵਿਟਲਾਕ ਨੇ ਬਾਂਦਾ ਦੇ ਨਵਾਬ 'ਤੇ ਹਮਲਾ ਕਰ ਦਿਤਾ। ਨਵਾਬ ਦੀ ਫ਼ੌਜ ਸਤ ਘੰਟੇ ਦੀ ਲੜਾਈ ਮਗਰੋਂ ਬਿਖਰ ਗਈ ਤੇ ਨਵਾਬ ਆਪਣੀ ਫ਼ੌਜ ਦੇ ਇਕ ਵੱਡੇ ਹਿੱਸੇ ਨਾਲ ਫਰਾਰ ਹੋ ਕੇ ਕਾਲਪੀ ਪੁੱਜ ਗਿਆ।

## ਕੌਂਚ ਦੀ ਲੜਾਈ :

ਝਾਂਸੀ ਜਿਤਿਆ ਜਾ ਚੁਕਿਆ ਸੀ ਪਰ ਪੇਸ਼ਵਾ ਫ਼ੌਜ ਦੀ ਰਾਜਧਾਨੀ ਕਾਲਪੀ ਤੇ ਕਬਜਾ ਹੋਣਾ ਬਾਕੀ ਸੀ। ਕਾਲਪੀ ਇਕ ਐਸਾ ਕੇਂਦਰ ਬਣ ਗਿਆ ਸੀ, ਜਿਥੇ ਹਰ ਜਗ੍ਹਾ ਦੇ ਬਾਗ਼ੀ ਆ ਕੇ ਜਮ੍ਹਾ ਹੋ ਜਾਂਦੇ ਸਨ। ਪੇਸ਼ਵਾ ਖ਼ਾਨਦਾਨ ਦਾ ਸਭ ਤੋਂ ਜਿਆਦਾ ਅੰਦੋਲਨਕਾਰੀ ਅਤੇ ਕੰਮ ਆਉਣ ਵਾਲਾ ਬੰਦਾ ਸ਼ਹਿਜ਼ਾਦਾ ਰਾਓ ਸਾਹਿਬ ਤਾਤੀਆ ਨਾਲ ਪਹਿਲਾ ਤੋਂ ਹੀ ਉਥੇ ਮੌਜੂਦ ਸੀ। ਰਾਣੀ ਝਾਂਸੀ ਵੀ ਉਹਨਾਂ ਨਾਲ ਆ ਕੇ ਮਿਲ ਗਈ ਸੀ ਤੇ ਨਵਾਬ ਬਾਂਦਾ ਵੀ ਉਥੇ ਪੁੱਜ ਚੁਕਿਆ ਸੀ। ਬੇਤਵਾ ਦੀ ਹਾਰ ਮਗਰੋਂ ਵੀ ਤਾਂਤੀਆ ਨੇ ਇਥੇ ਆ ਕੇ ਫ਼ੌਜ ਤਿਆਰ ਕਰ ਲਈ ਸੀ ਤੇ ਤੋਪਾਂ ਵੀ ਹਾਸਿਲ ਕਰ ਲਈਆਂ ਸਨ। ਬਾਗ਼ੀ ਸਰਦਾਰਾਂ ਦੀ ਫ਼ੌਜ ਦੇ ਦਸਤਿਆਂ ਦੇ ਆ ਜਾਣ ਨਾਲ ਤਾਂਤੀਆ ਦੀ ਤਾਕਤ ਹੋਰ ਵੀ ਮਜਬੂਤ ਹੋ ਗਈ ਸੀ।

ਤਾਤੀਆ ਜਾਣਦਾ ਸੀ ਕਿ ਸਰ ਹਿਊ ਰੋਜ਼ ਉਸ ਨੂੰ ਚੈਨ ਨਾਲ ਨਹੀਂ ਬੈਠਣ ਦੇਵੇਗਾ ਤੇ ਛੇਤੀ ਹੀ ਉਹਨਾ ਤੇ ਧਾਵਾ ਬੋਲੇਗਾ। ਇਸ ਕਰਕੇ ਤਾਂਤੀਆ ਅੰਗਰੇਜ਼ੀ ਫ਼ੌਜ ਦੇ ਕਾਲਪੀ ਪੁੱਜਣ ਤੋਂ ਰੋਕਣ ਲਈ ਇਕ ਵੱਡੀ ਫੌਜ ਲੈ ਕੇ ਕਾਲਪੀ ਤੋਂ 42 ਮੀਲ ਦੂਰ ਝਾਂਸੀ ਸੜਕ ਤੇ ਇਕ ਜਗ੍ਹਾ ਕੌਂਚ ਪੁੱਜ ਗਿਆ।

ਕਸਬੇ ਦੇ ਚੌਹੀਂ ਪਾਸੀਂ ਫੈਲਿਆ ਹੋਇਆ ਸੰਘਣਾ ਜੰਗਲ, ਬਾਗ਼ ਅਤੇ ਮੰਦਰ ਉਸ ਦੀ ਫੌਜ ਨੂੰ ਦੁਸ਼ਮਨ ਦੀ ਨਜ਼ਰ ਤੋਂ ਬਚਾਉਣ ਲਈ ਇਕ ਤਰ੍ਹਾਂ ਦੀ ਕੁਦਰਤੀ ਓਟ ਸਨ। ਸਰ ਹਿਊ ਰੋਜ ਨੇ 7 ਮਈ ਨੂੰ ਹਮਲਾ ਕੀਤਾ। ਉਸ ਨੇ ਕਸਬੇ ਵਿਚ ਦਾਖ਼ਿਲ ਹੋਣ ਲਈ ਤਿੰਨ ਪਾਸਿਓਂ ਧਾਵਾ ਬੋਲਿਆ, ਤਾਂਤੀਆ ਦੀ ਫੌਜ ਆਪਣੀ ਥਾਂ ਤੇ ਡੱਟੀ ਰਹੀ। "ਤਾਤੀਆ ਦਾ ਹਰ ਦਸਤਾ ਬੜੀ ਬਹਾਦਰੀ ਨਾਲ ਲੜਦਾ ਰਿਹਾ ਤਾਂ ਕਿ ਫੌਜ ਦਾ ਅਸਲੀ ਹਿੱਸਾ ਸੁਰੱਖਿਅਤ ਪਿਛਾਂਹ ਹੱਟ ਜਾਏ। ਜਦ ਉਹਨਾਂ 'ਤੇ ਹਮਲਾ ਕੀਤਾ ਗਿਆ ਤਾਂ ਉਹਨਾਂ ਨੇ ਆਪਣੀਆਂ ਬੰਦੂਕਾਂ ਸੁੱਟ ਦਿਤੀਆਂ ਤੇ ਤਲਵਾਰਾ ਨਾਲ ਲੜਨਾ ਸ਼ੁਰੂ ਕਰ ਦਿਤਾ।" ਸੈਲਵੈਸਟਰ ਲਿਖਦਾ ਹੈ "ਇਕ ਹੱਥ ਦੇ ਕੱਟੇ ਜਾਣ ਦੇ ਬਾਵਜੂਦ ਉਹ ਦੂਜੇ ਹੱਥ ਨਾਲ ਸਾਡੇ ਘੋੜਿਆਂ ਅਤੇ ਸਵਾਰਾਂ ਨੂੰ ਕੱਟਦੇ ਰਹੇ"।[1] ਜਿਸ ਵੇਲੇ ਤਾਂਤੀਆ ਆਪਣੇ ਥੋੜੇ ਜਿਹੇ ਸਿਪਾਹੀਆਂ ਨੂੰ ਲੈ ਕੇ ਜਾ ਰਿਹਾ ਸੀ, ਉਸ ਵੇਲੇ ਤੱਕ ਉਹਨਾਂ ਦੇ ਪਹਿਲੇ ਦਸਤੇ ਖ਼ਤਮ ਹੋ ਚੁੱਕੇ

---

1. ਜੇ. ਐਚ. ਸੈਲਵੈਸਟਰ; ਉਹੀ, ਪੰਨਾ 732.

ਸਨ ਤੇ ਤੋਪਖ਼ਾਨਾ ਕਬਜ਼ੇ ਵਿਚੋਂ ਨਿਕਲ ਚੁਕਿਆ ਸੀ। ਫ਼ੌਜ ਬਿਲਕੁਲ ਹਿੰਮਤ ਹਾਰ ਚੁੱਕੀ ਸੀ। ਜਦ ਉਹ ਕਾਲਪੀ ਪੁੱਜੇ ਤਾਂ ਉਹ ਨਾ ਉਮੀਦੀ ਦੀ ਇਕ ਲੰਬੀ ਕਤਾਰ ਨਜ਼ਰ ਆ ਰਹੇ ਸਨ।

## ਗਵਾਲੀਅਰ ਦੀ ਹਕੂਮਤ ਦਾ ਤਖ਼ਤਾ ਉਲਟ ਜਾਣਾ :

ਕੌਂਚ ਵਿਚੋਂ ਹਾਰ ਕੇ ਤਾਂਤੀਆ ਚਿਕਰੀ ਗਿਆ, ਜੋ ਜਾਲੌਨ ਦੇ ਲਾਗੇ ਇਕ ਛੋਟਾ ਜਿਹਾ ਕਸਬਾ ਸੀ। ਅਸਲ ਵਿਚ ਉਹ ਉਥੇ ਆਪਣੇ ਮਾਤਾ ਪਿਤਾ ਨੂੰ ਮਿਲਣ ਗਿਆ ਸੀ ਪਰ ਉਥੋਂ ਚੁਪਚਾਪ ਗਵਾਲੀਅਰ ਚਲਿਆ ਗਿਆ। ਤਾਂ ਕਿ ਸਿੰਧੀਆਂ ਦੀ ਫ਼ੌਜ ਨੂੰ ਆਪਣੇ ਨਾਲ ਮਿਲਾਉਣ ਦੀ ਆਖ਼ਿਰੀ ਕੋਸ਼ਿਸ਼ ਕਰ ਸਕੇ। ਗਵਾਲੀਅਰ ਦਾ ਨਾਇਕ ਕੋਤਵਾਲ ਗਵਾਲੀਅਰ ਦਾ ਰਹਿਣ ਵਾਲਾ ਸੀ ਪਰ ਇਸ ਗੱਲ ਦੀ ਖ਼ਬਰ ਉਸ ਦੇ ਪ੍ਰਧਾਨ ਮੰਤਰੀ ਨੂੰ ਨਹੀਂ ਸੀ। ਤਾਂਤੀਆ ਦਾ ਜਵਾਈ ਵੀ ਗਵਾਲੀਅਰ ਵਿਚ ਹੀ ਰਹਿੰਦਾ ਸੀ। ਇਹਨਾਂ ਦੋਹਾਂ ਕੋਲੋਂ ਹੀ ਤਾਂਤੀਆ ਨੂੰ ਸਿੰਧੀਆ ਦੀ ਫ਼ੌਜ 'ਚ ਫੈਲੀ ਹੋਈ ਬੇਚੈਨੀ ਬਾਰੇ ਪਤਾ ਚਲਿਆ। ਸਿੰਧੀਆ ਦੀ ਫ਼ੌਜ ਵਿਚ ਮਰਾਠਿਆਂ ਦੀ ਗਿਣਤੀ ਬਹੁਤ ਜ਼ਿਆਦਾ ਸੀ ਜੋ ਇਹ ਸਮਝ ਰਹੇ ਸਨ ਕਿ ਸਿੰਧੀਆ ਆਪਣੇ ਪੇਸ਼ਵਾ ਨਾਲ ਗ਼ੱਦਾਰੀ ਕਰ ਰਿਹਾ ਹੈ। ਹਾਲਾਂਕਿ ਉਸ ਨੂੰ ਇਹ ਤਾਜ ਅਤੇ ਤਖ਼ਤ ਪੇਸ਼ਵਾ ਖ਼ਾਨਦਾਨ ਦੀ ਮਿਹਰਬਾਨੀ ਨਾਲ ਹੀ ਹਾਸਿਲ ਹੋਇਆ ਸੀ। ਸਿੰਧੀਆ ਦੀ ਫ਼ੌਜ ਚਾਹੁੰਦੀ ਸੀ ਕਿ ਸਿੰਧੀਆ ਅੰਗਰੇਜ਼ਾਂ ਦੀ ਹਿਮਾਇਤ ਖ਼ਤਮ ਕਰਕੇ ਨਾਨਾ ਦਾ ਸਾਥ ਦੇਵੇ। ਗਵਾਲੀਅਰ 'ਚ ਥੋੜੇ ਦਿਨ ਠਹਿਰਨ ਮਗਰੋਂ ਤਾਂਤੀਆ ਨੇ ਅੰਦਾਜ਼ਾ ਲਗਾ ਲਿਆ ਸੀ ਕਿ ਸਿੰਧੀਆ ਦੀ ਹਕੂਮਤ ਦਾ ਤਖ਼ਤਾ ਉਲਟਾਉਣ ਲਈ ਇਹ ਵੇਲਾ ਸਹੀ ਹੈ। ਇਸ ਵਾਸਤੇ ਉਸ ਦੇ ਇਕ ਇਸ਼ਾਰੇ ਦੀ ਲੋੜ ਸੀ। ਇਸ ਲਈ ਉਹ ਸਹੀ ਮੌਕੇ ਦੀ ਤਲਾਸ਼ ਕਰਨ ਲਗਿਆ।

ਜਿਸ ਵੇਲੇ ਤਾਂਤੀਆ ਗਵਾਲੀਅਰ ਦੀ ਫ਼ੌਜ ਨੂੰ ਆਪਣੀ ਵਲ ਕਰਨ ਦੀ ਕੋਸ਼ਿਸ ਕਰ ਰਿਹਾ ਸੀ, ਬਾਗ਼ੀਆਂ ਵਿਚ ਕੌਂਚ ਦੀ ਹਾਰ ਬਾਰੇ ਬਹਿਸਾਂ ਚਲ ਰਹੀਆਂ ਸਨ। ਤੋਪਖ਼ਾਨੇ ਦੀ ਹਿਫ਼ਾਜ਼ਤ ਕਰਨ ਵਾਲੇ ਸਵਾਰ ਫ਼ੌਜ ਤੇ ਬੁਜ਼ਦਿਲੀ ਦਾ ਇਲਜ਼ਾਮ ਲਗਾ ਰਹੇ ਸਨ। 'ਵਿਲਾਇਤੀਆਂ' ਤੇ ਉਹ ਇਹ ਇਲਜ਼ਾਮ ਲਗਾ ਰਹੇ ਸਨ ਕਿ ਉਹਨਾਂ ਨੇ ਲੜਾਂਈ ਵਿਚ ਉਸ ਬਹਾਦਰੀ ਦਾ ਸਬੂਤ ਨਹੀਂ ਦਿਤਾ ਜਿਸ ਦੀਆਂ ਉਹ ਹਮੇਸ਼ਾ ਗੱਲਾਂ ਕਰਿਆ ਕਰਦੇ ਸਨ ਅਤੇ ਮਾਣ ਕਰਦੇ ਸਨ। ਕੁਝ ਲੀਡਰਾਂ ਵਿਚ ਵੀ ਇਸ ਮਾਮਲੇ ਤੇ ਮਤਭੇਦ ਪੈਦਾ ਹੋ ਗਿਆ ਸੀ। ਬਾਗ਼ੀਆਂ ਦੇ ਹੌਸਲੇ ਏਨੇ ਟੁੱਟ ਚੁੱਕੇ ਸਨ ਕਿ ਜਿਉਂ ਹੀ ਉਹਨਾਂ ਨੂੰ ਹਿਓ ਰੋਜ਼ ਦੀ ਫ਼ੌਜ ਦਾ ਕਾਲਪੀ ਵਲ ਆਉਣ ਦਾ ਪਤਾ ਚਲਿਆ, ਬਾਗ਼ੀ ਫ਼ੌਜ ਦੇ ਕਈ ਦਸਤੇ ਉਥੋਂ ਭੱਜ ਗਏ ਸਨ। "ਕਿਹਾ ਜਾਂਦਾ ਸੀ ਕਿ ਇਕ ਵੇਲਾ ਐਸਾ ਵੀ ਆਇਆ ਕਿ ਕਿਲ੍ਹੇ ਅਤੇ

ਸ਼ਹਿਰ ਵਿਚ ਕੁਲ ਮਿਲਾ ਕੇ 11 ਸਿਪਾਹੀ ਰਹਿ ਗਏ ਸਨ" ।[1] ਪਰ, ਬਾਂਦਾ ਦਾ ਨਵਾਬ ਇਕ ਵੱਡੀ ਫ਼ੌਜ ਅਤੇ ਕਈ ਤੋਪਾਂ ਲੈ ਕੇ ਅਚਾਨਕ ਉਥੇ ਪੁੱਜ ਗਿਆ ਸੀ ਤੇ ਉਸ ਦੇ ਆਉਣ ਤੇ ਹਾਲਾਤ ਕਿਸੀ ਹੱਦ ਤੱਕ ਸੁਧਰ ਗਏ ਸਨ । ਮਹਾਰਾਣੀ ਝਾਂਸੀ ਅਤੇ ਬਾਂਦਾ ਦੇ ਨਵਾਬ ਨੇ ਫ਼ੌਜ ਨੂੰ ਨਵਾਂ ਹੌਸਲਾ ਦਿਤਾ ਅਤੇ "ਉਹਨਾਂ ਤੋਂ ਇਹ ਵਾਅਦਾ ਲਿਆ ਕਿ ਉਹ ਇਸ ਕਿਲ੍ਹੇ ਦੀ ਰਖਿਆ ਲਈ ਆਖ਼ਿਰੀ ਦਮ ਤੱਕ ਲੜਨਗੇ ਅਤੇ ਉਹਨਾਂ ਕਾਫ਼ਿਰ ਫ਼ਰੰਗੀਆਂ ਨੂੰ ਬਰਬਾਦ ਕਰਕੇ ਆਪਣੇ ਰਾਜ ਦੇ ਹੱਕਦਾਰ ਬਨਣਗੇ" ।[2] ਇਉਂ ਇਹਨਾਂ ਦੋਹਾਂ ਨੇ ਮਿਲ ਕੇ ਉਹਨਾਂ ਦੇ ਹੌਸਲੇ ਨੂੰ ਟੁੱਟਣ ਨਾ ਦਿਤਾ ।

## ਕਾਲਪੀ ਦੀ ਯੁੱਧ-ਕੌਸ਼ਲ ਸੰਬੰਧੀ ਸਥਿਤੀ :

ਕਿਲ੍ਹੇਬੰਦੀ ਪੱਖੋਂ ਕਾਲਪੀ ਦਾ ਕਿਲ੍ਹਾ ਜ਼ਿਆਦਾ ਮਜ਼ਬੂਤ ਨਹੀਂ ਸੀ । ਪਰ ਮੋਰਚਾਬੰਦੀ ਲਈ ਇਹ ਜਗ੍ਹਾ ਬਹੁਤ ਵਧੀਆ ਸੀ । ਕਾਲਪੀ ਦਾ ਕਿਲ੍ਹਾ ਇਕ ਉੱਚੀ ਪਹਾੜੀ ਤੇ ਬਣਿਆ ਹੋਇਆ ਸੀ । ਉਸ ਦੇ ਤਿੰਨ ਪਾਸੇ ਗਹਿਰੀਆਂ ਖਾਈਆਂ ਸਨ ਅਤੇ ਪਿਛਲੇ ਪਾਸੇ ਜਮਨਾ ਨਦੀ ਵਹਿੰਦੀ ਸੀ । ਉਸ ਦੀ ਦੀਵਾਰ ਦੇ ਨਾਲ-ਨਾਲ ਕਈ ਲਾਈਨਾਂ ਵਿਚ ਰੁਕਾਵਟਾਂ ਬਣੀਆਂ ਹੋਈਆਂ ਸਨ । ਤਾਂਤੀਆ ਦੀ ਫ਼ੌਜ ਖੱਡਿਆਂ ਵਿਚ ਇਕ ਉਚਿੱਤ ਜਗ੍ਹਾ ਤੇ ਚੌਰਾਸੀ ਦੇ ਸਾਹਮਣੇ (ਕਾਲਪੀ ਤੋਂ ਦੋ ਮੀਲ ਦੂਰ, ਚੌਰਾਸੀ 84 ਮੰਦਿਰਾਂ ਦਾ ਸਥਾਨ ਹੈ, ਸੜਕਾਂ ਦੇ ਦੋਹੀਂ ਪਾਸੀਂ ਖੰਦਕਾਂ) ਜਮ੍ਹਾਂ ਹੋ ਗਈ ।

ਸਰ ਹਿਊ ਰੋਜ਼ ਤੇ ਉਸ ਦੀ ਫ਼ੌਜ ਲਈ ਕਾਲਪੀ ਤੱਕ ਦਾ ਕੂਚ ਬਹੁਤ ਹੀ ਤਕਲੀਫ਼ ਦੇਹ ਸਾਬਿਤ ਹੋਇਆ । ਗਰਮੀ ਬਹੁਤ ਜ਼ਿਆਦਾ ਸੀ । ਸਰ ਹਿਊ ਨੇ ਆਪਣੇ ਥੱਕੇ ਹੋਏ ਸਿਪਾਹੀਆਂ ਨੂੰ ਠੀਕ ਹੀ ਕਿਹਾ ਸੀ ਕਿ ਬਾਗ਼ੀਆਂ ਦੇ ਮੁਕਾਬਲੇ ਗਰਮੀ ਦਾ ਮੌਸਮ ਜਿਆਦਾ ਖ਼ਤਰਨਾਕ ਹੈ । ਅਤੇ ਸੱਚ ਤਾਂ ਇਹ ਹੈ ਕਿ ਗਰਮੀ ਦੇ ਥੱਕੇ ਹੋਏ ਸਿਪਾਹੀਆਂ ਖ਼ਾਸ ਕਰਕੇ ਯੂਰਪੀਨ ਸਿਪਾਹੀਆਂ ਨੂੰ ਬਹੁਤ ਜ਼ਿਆਦਾ ਨੁਕਸਾਨ ਪੁੱਜਾ । ਬਹੁਤ ਸਾਰੇ ਫ਼ੌਜੀ ਲੂ ਲਗਣ ਨਾਲ ਮਰ ਗਏ ਅਤੇ ਬਹੁਤ ਸਾਰੇ ਪਿਆਸ ਨਾਲ । ਕਿਉਂਕਿ ਕਾਲਪੀ ਅਤੇ ਝਾਂਸੀ ਦੇ ਦਰਮਿਆਨ ਪਾਣੀ ਦਾ ਕੋਈ ਵੀ ਝਰਨਾ ਨਹੀਂ ਸੀ । ਸਿਰਫ਼ ਖੂਹ ਦਾ ਪਾਣੀ ਸੀ । ਨਤੀਜਾ ਇਹ ਹੋਇਆ ਕਿ ਅੰਗਰੇਜ਼ੀ ਫ਼ੌਜ ਦੀ ਗਿਣਤੀ ਘੱਟ ਗਈ ਪਰ ਇਨਫ਼ੀਲਡ ਰਾਈਫਲ ਨੇ ਗਿਣਤੀ ਦੇ ਇਸ ਘਾਟੇ ਨੂੰ ਕਾਫ਼ੀ ਹੱਦ ਤੱਕ ਪੂਰਾ ਕਰ ਦਿਤਾ ।

ਇਹਨਾ ਕਮਜ਼ੋਰੀਆਂ 'ਚ ਰਾਜਨੀਤਕ ਸਮੱਸਿਆਵਾਂ ਨੇ ਵੀ ਵਾਧਾ ਕਰ ਦਿਤਾ ।

---

1. ਲੈਫਟੀਨੈਂਟ ਕਰਨਲ, ਡਬਲਿਯੂ ਮਿਲੇਸਨ; ਦੀ ਰਿਵੋਲਟ ਇਨ ਸੈਂਟਰਲ ਇੰਡੀਆ 1857-59; ਪੰਨਾ 128-129.

2. ਉਹੀ ।

ਮਰਾਠੇ ਪੰਡਤਾਂ ਦੇ ਕਾਮਯਾਬ ਪ੍ਰਾਪੇਗੰਡੇ ਕਰਕੇ ਯਮਨਾ ਦੀ ਆਬਾਦੀ ਵਾਲੇ ਇਲਾਕਿਆਂ ਦੇ ਲੋਕਾਂ ਦੀ ਹਮਦਰਦੀ ਬਾਗ਼ੀਆਂ ਵਲ ਹੋ ਗਈ। ਸਿੱਟੇ ਵਜੋਂ ਪਿੰਡਾਂ ਵਾਲੇ ਬਾਗ਼ੀਆਂ ਨੂੰ ਦੁਸ਼ਮਨ ਦੀ ਡਾਕ ਦਿਖਾਉਣ ਤੋਂ ਇਲਾਵਾ, ਦੁਸ਼ਮਨ ਦੀ ਰਸਦ ਤੇ ਫ਼ੌਜੀ ਕਾਰਵਾਈਆਂ ਦੀ ਖ਼ਬਰ ਬਾਗ਼ੀਆਂ ਨੂੰ ਪੁਚਾਉਣ ਲਗ ਪਏ।

ਪਰ ਬਾਗ਼ੀਆਂ ਦੀ ਤਾਕਤ ਇਸ ਯਕੀਨ ਤੇ ਸੀ ਕਿ ਉਹ ਪੱਛਮੀ ਅਤੇ ਮੱਧ ਭਾਰਤ ਦੇ ਆਪਣੇ ਸਭ ਤੋਂ ਮਜ਼ਬੂਤ ਕਿਲ੍ਹੇ ਤੇ ਆਪਣੇ ਅਸਲਾਖ਼ਾਨੇ ਦੀ ਰਖਿਆ ਕਰ ਰਹੇ ਸਨ। "ਯਮਨਾ ਦੇ ਸੱਜੇ ਕਿਨਾਰੇ ਤੇ ਵਸਿਆ ਹੋਇਆ ਕਾਲਪੀ ਜਦ ਤੱਕ ਉਹਨਾ ਦੇ ਕਬਜ਼ੇ ਵਿਚ ਸੀ, ਉਸ ਵੇਲੇ ਤਾਈਂ ਉਹ ਕਹਿ ਸਕਦੇ ਸਨ ਕਿ ਪੂਰਬ ਅਤੇ ਪੱਛਮ ਅੰਗਰੇਜ਼ਾਂ ਦੇ ਕਬਜ਼ੇ ਵਿਚ ਭਲੇ ਹੀ ਹੋਵੇ ਇਹ ਉਹਨਾਂ ਦੇ ਚੋਹੀਂ ਪਾਸੀਂ ਘੁੰਮਦੇ ਹਨ। ਪੂਰਬੀ ਅਤੇ ਪੱਛਮੀ ਭਾਰਤ 'ਚ ਅੰਗਰੇਜ਼ੀ ਫੌਜ ਦੇ ਜਮ੍ਹਾ ਹੋਣ 'ਚ ਇਹ ਕਿਲ੍ਹਾ ਇਕ ਵੱਡੀ ਰੁਕਾਵਟ ਸੀ।"[1]

ਇਸ ਕਿਲ੍ਹੇ ਦੇ ਮਹੱਤਵ ਤੋਂ ਬਾਗ਼ੀ ਜਾਣੂ ਸਨ। ਮੱਧ ਭਾਰਤ ਵਿਚ ਅਮਨ ਲਿਆਉਣ ਵਾਸਤੇ ਉਸ ਨੂੰ ਜਿੱਤਣ ਦੀ ਗਰਜ ਨਾਲ ਬਰਤਾਨਵੀ ਕਮਾਂਡਰ-ਇਨ-ਚੀਫ ਨੇ ਸਰ ਹਿਓ ਰੋਜ ਦੀ ਮਦਦ ਲਈ ਕਰਨੈਲ ਮੈਕਸਵੈਲ ਦੀ ਨਿਗਰਾਨੀ ਵਿਚ ਹੋਰ ਫੌਜ ਭੇਜ ਦਿਤੀ। ਉਸ ਦਾ ਖਿਆਲ ਸੀ ਕਿ ਹੁਣ ਤੱਕ ਬਾਗ਼ੀਆਂ ਦੇ ਦਿਲਾਂ ਵਿਚ ਕੌਂਚ ਦੀ ਹਾਰ ਦਾ ਡਰ, ਘਬਰਾਹਟ ਹੈ। ਇਸ ਲਈ ਇਸੇ ਵੇਲੇ ਉਹਨਾਂ ਦਾ ਪਿੱਛਾ ਕਰਕੇ ਉਹਨਾਂ ਤੇ ਹਮਲਾ ਕਰ ਦੇਣਾ ਚਾਹੀਦਾ ਹੈ।

15 ਮਈ ਨੂੰ ਪਹਿਲੀ ਪਲਟਨ ਨੇ ਕਾਲਪੀ ਤੋਂ ਛੇ ਮੀਲ ਦੂਰ ਗੋਲਾਲੀ ਤੇ ਪੜਾਅ ਕੀਤਾ। 22 ਤਾਰੀਖ ਨੂੰ ਬਾਗ਼ੀਆਂ ਨੇ ਅੰਗਰੇਜ਼ੀ ਫ਼ੌਜ ਤੇ ਆਖ਼ਰੀ ਹਮਲਾ ਕੀਤਾ ਪਰ ਇਸ ਹਮਲੇ ਤੋਂ ਪਹਿਲਾਂ ਵੀ ਦੋਹਾਂ ਫ਼ੌਜਾਂ ਵਿਚਕਾਰ ਝੜਪਾਂ ਹੁੰਦੀਆ ਰਹੀਆਂ ਸਨ। ਅੰਗਰੇਜ਼ੀ ਫ਼ੌਜ ਨੇ ਬਾਗ਼ੀ ਫ਼ੌਜ ਦੇ ਇਸ ਹਮਲੇ ਨੂੰ ਵੀ ਨਾਕਾਮ ਕਰ ਦਿਤਾ।

ਬਾਗ਼ੀਆਂ ਨੇ ਇਸ ਹਮਲੇ ਵਿਚ ਆਪਣਾ ਸਾਰਾ ਕੁਝ ਦਾਓ ਤੇ ਲਗਾ ਦਿਤਾ ਸੀ ਪਰ ਘਮਸਾਨ ਦੀ ਲੜਾਈ ਮਗਰੋਂ ਉਹਨਾਂ ਨੂੰ ਹਾਰਨਾ ਪਿਆ। ਅਗਲੇ ਦਿਨ ਜਦ ਸਰ ਹਿਓ ਦੀਆਂ ਫੌਜਾਂ ਕਾਲਪੀ ਦੇ ਚੱਕਰਵਿਊ 'ਚੋਂ ਨਿਕਲ ਕੇ ਕਿਲ੍ਹੇ 'ਚ ਦਾਖ਼ਿਲ ਹੋਈਆਂ ਤਾਂ ਕਿਲ੍ਹਾ ਖ਼ਾਲੀ ਸੀ। ਸਰ ਹਿਓ ਨੇ ਇਸ ਕਿਲ੍ਹੇ ਤੇ ਬਿਨਾਂ ਕੋਈ ਲੜਾਈ ਕੀਤੇ ਹੀ ਕਬਜ਼ਾ ਕਰ ਲਿਆ।

## ਇਕ ਬਹਾਦਰੀ ਹੋਰ :

ਕਾਲਪੀ ਤੋਂ ਭੱਜ ਕੇ ਰਾਓ ਸਾਹਿਬ ਤੇ ਰਾਣੀ ਝਾਂਸੀ ਗੋਪਾਲਪੁਰ ਪੁੱਜੇ ਜੋ ਗਵਾਲੀਅਰ ਤੋਂ 46 ਮੀਲ ਦੂਰ ਸੀ। ਤਾਂਤੀਆ ਵੀ ਛੇਤੀ ਹੀ ਉਹਨਾਂ ਨਾਲ ਜਾ ਮਿਲਿਆ। ਹੁਣ ਉਹਨਾਂ ਦੀ ਹਾਲਤ ਪਹਿਲਾਂ ਤੋਂ ਜ਼ਿਆਦਾ ਖ਼ਰਾਬ ਸੀ। ਉਹਨਾ ਦੀ ਆਖ਼ਿਰੀ ਪਨਾਹਗਾਹ ਵੀ ਖ਼ਤਮ ਹੋ ਚੁੱਕੀ ਸੀ ਤੇ ਇਨਕਲਾਬੀ ਅੰਦੋਲਨ ਦਮ

1. ਉਹੀ, ਪੰਨਾ 130.

ਤੋੜਦਾ ਹੋਇਆ ਜਾਪਦਾ ਸੀ। ਇਸ ਅੰਦੋਲਨ ਨੂੰ ਜਾਰੀ ਰਖਦੇ ਹੋਏ ਸਭ ਤੋਂ ਜ਼ਰੂਰੀ ਕੰਮ ਕਿਸੇ ਐਸੇ ਮਜਬੂਤ ਠਿਕਾਣੇ ਦੀ ਤਲਾਸ਼ ਸੀ, ਜਿਥੋਂ ਬਾਗ਼ੀਆਂ ਦੀਆਂ ਸਰਗਰਮੀਆਂ ਜਾਰੀ ਰਖੀਆਂ ਜਾ ਸਕਣ।

ਬਾਗੀ ਆਗੂਆਂ ਨੇ ਇਕ ਜਲਸਾ ਕੀਤਾ, ਜਿਸ ਵਿਚ ਸਿਪਾਹੀਆਂ ਦੇ ਪ੍ਰਤੀਨਿਧੀ ਵੀ ਸਾਮਲ ਹੋਏ। ਸਿਪਾਹੀਆਂ ਦਾ ਕਹਿਣਾ ਸੀ ਕਿ ਉਹਨਾ ਦੀਆਂ ਕਾਰਵਾਈਆ ਲਈ ਅੱਵਧ ਵਧੀਆ ਥਾ ਸੀ ਪਰ ਝਾਂਸੀ ਦੀ ਰਾਣੀ ਦਾ ਖ਼ਿਆਲ ਸੀ ਕਿ ਕਰੇਰਾ, ਜੋ ਝਾਂਸੀ ਦੇ ਨੇੜੇ ਸੀ ਜਾਂ ਬੁੰਦੇਲਖੰਡ ਵਿਚ ਹੀ ਕੋਈ ਦੂਜੀ ਥਾ ਇਸ ਮਕਸਦ ਲਈ ਸਹੀ ਹੋਵੇਗੀ। ਤਾਂਤੀਆ ਇਸ ਸਲਾਹ ਦੇ ਹੱਕ ਵਿਚ ਨਹੀਂ ਸੀ। ਉਸ ਦਾ ਕਹਿਣਾ ਸੀ ਕਿ ਬੁੰਦੇਲੇ ਉਹਨਾਂ ਤੇ ਮਿਹਰਬਾਨ ਨਹੀਂ ਹਨ ਇਸ ਲਈ ਉਸ ਇਲਾਕੇ ਵਿਚ ਰਸਦ ਪੁਚਾਉਣਾ ਮੁਸ਼ਕਲ ਹੋਵੇਗਾ। ਰਾਓ ਸਾਹਿਬ ਦੱਕਣ ਨੂੰ ਮਹੱਤਵ ਦੇ ਰਿਹਾ ਸੀ। ਬਹੁਤ ਦੇਰ ਨਹੀਂ ਸੀ ਹੋਈ, ਜਦ ਦੱਕਣ ਵਿਚ ਪੇਸ਼ਵਾ ਹਕੂਮਤ ਸੀ। ਤੇ ਉਥੋਂ ਦੇ ਲੋਕੀ ਹਾਲੇ ਵੀ ਉਸ ਜ਼ਮਾਨੇ ਨੂੰ ਯਾਦ ਕਰਦੇ ਸਨ। ਪਰ ਇਸ ਵੇਲੇ ਉਹਨਾਂ ਨੂੰ ਰਸਦ ਅਤੇ ਰੁਪਏ ਪੈਸੇ ਦੀ ਛੇਤੀ ਹੀ ਜ਼ਰੂਰਤ ਸੀ। ਸਿੰਧੀਆ ਉਹਨਾਂ ਦੀ ਆਖ਼ਿਰੀ ਉਮੀਦ ਸੀ ਜੇ ਉਸ ਨੂੰ ਪੇਸ਼ਵਾ ਦਾ ਵਾਸਤਾ ਦਿਤਾ ਜਾਵੇ ਤੇ ਉਹ ਉਹਨਾਂ ਨਾਲ ਜਾਵੇ ਤਾਂ ਉਸ ਤੋਂ ਉਹਨਾਂ ਨੂੰ ਬਹੁਤ ਸਹਾਇਤਾ ਮਿਲ ਸਕਦੀ ਹੈ। ਇਓਂ ਦੂਜੇ ਸਰਦਾਰ ਵੀ ਦੇਖਾ ਦੇਖੀ ਉਹਨਾ ਨਾਲ ਮਿਲ ਜਾਣਗੇ। ਇਸ ਮਸ਼ਵਰੇ ਨੂੰ ਸਾਰਿਆਂ ਨੇ ਹੀ ਪਸੰਦ ਕੀਤਾ।

ਅੰਗਰੇਜੀ ਫੌਜ ਹਾਲੇ ਕਾਲਪੀ ਦੀ ਜਿੱਤ ਦੀ ਖ਼ੁਸ਼ੀ ਮਨਾ ਰਹੀ ਸੀ ਅਤੇ ਸਰ ਹਿਓ ਰੋਜ ਵਲੋਂ ਭੇਜੀ ਗਈ ਵਧਾਈ ਕਬੂਲ ਕੀਤੀ ਜਾ ਰਹੀ ਸੀ ਕਿ ਗਵਾਲੀਅਰ 'ਤੇ ਬਾਗ਼ੀਆਂ ਦੇ ਕਬਜ਼ੇ ਦੀ ਇਤਲਾਹ ਮਿਲੀ। ਤਾਂਤੀਆ ਵਲੋਂ ਇਹ ਇਕ ਐਸਾ ਕਾਰਨਾਮਾ ਸੀ, ਜਿਸ ਨੇ ਅੰਗਰੇਜੀ-ਸਰਕਾਰ ਨੂੰ ਹੈਰਾਨ ਕਰ ਦਿਤਾ। ਸਰ ਰਾਬਰਟ ਹੈਮਿਲਟਨ ਨੂੰ ਤਾਂ ਇਸ ਦਾ ਯਕੀਨ ਹੀ ਨਾ ਆਇਆ। ਹੱਮਸ ਨੇ ਇਸ ਘਟਨਾ ਤੇ ਟਿੱਪਣੀ ਕਰਦਿਆਂ ਕਿਹਾ " 'ਅਰਕੋਟ' ਤੇ ਕਬਜ਼ੇ ਵਾਂਗ ਹੀ ਇਹ ਵੀ ਇਕ ਕੀਮਤੀ ਅਤੇ ਬਹਾਦਰੀ ਦਾ ਕਾਰਨਾਮਾ ਸੀ।"

ਇਹ ਮਨਸੂਬਾ ਤਿੰਨਾਂ ਮਰਾਠੇ ਸਰਦਾਰਾ ਵਿਚੋਂ ਕਿਸ ਦੇ ਦਿਮਾਗ਼ ਦੀ ਖੋਜ ਸੀ ? ਮਿਲੇਸਨ ਨੇ ਇਸ ਦਾ ਸਿਹਰਾ ਰਾਣੀ ਝਾਂਸੀ ਦੇ ਸਿਰ ਤੇ ਬੰਨ੍ਹਿਆ। ਮਜੂਮਦਾਰ ਨੇ ਵੀ ਇਹੀ ਕਿਹਾ ਹੈ ਕਿ ਉਸ ਦੇ ਖ਼ਿਆਲ ਵਿਚ ਰਾਓ ਸਾਹਿਬ ਤੋਂ ਇਸ ਤਰ੍ਹਾਂ ਦੀ ਉਮੀਦ ਨਹੀਂ ਕੀਤੀ ਜਾ ਸਕਦੀ ਕਿਉਂਕਿ ਉਸ ਨੇ ਕਿਸੇ ਪੱਖੋਂ ਵੀ ਬਹਾਦਰੀ ਨਹੀਂ ਦਿਖਾਈ ਸੀ। ਤਾਂਤੀਆ ਦੇ ਦਿਮਾਗ਼ ਦੀ ਪੈਦਾਵਾਰ ਇਹ ਇਸ ਲਈ ਨਹੀਂ ਹੋ ਸਕਦੀ ਕਿਉਂਕਿ ਉਸ ਨੇ ਇਸ ਕਾਰਨਾਮੇ ਦਾ ਹੀਰੋ ਹੋਣ ਦਾ ਦਾਅਵਾ ਨਹੀਂ ਕੀਤਾ। ਹਾਲਾਂਕਿ ਉਹ ਆਪਣੇ ਅਦਾਲਤੀ ਬਿਆਨ ਵਿਚ ਇਹ ਦਾਅਵਾ ਕਰ ਸਕਦਾ ਸੀ। ਪਰ ਹੱਮਸ ਦੇ ਖ਼ਿਆਲ ਵਿਚ ਇਹ ਤਾਂਤੀਆ ਦਾ ਹੀ ਕਾਰਨਾਮਾ ਸੀ ਕਿਉਂਕਿ ਉਹ ਬੁਧੀਮਾਨੀ ਅਤੇ ਬਹਾਦਰੀ ਵਿਚ ਰਾਣੀ ਤੋਂ ਘੱਟ ਨਹੀਂ ਸੀ। ਮੈਕਫਰਸਨ ਦੀ ਰਿਪੋਰਟ ਮੁਤਾਬਿਕ, ਜਿਸ ਨੂੰ ਸਰ ਰਾਬਰਟ ਨੇ ਵੀ ਮੰਨਿਆ ਹੈ "ਤਾਂਤੀਆ ਨੇ

ਗਵਾਲੀਅਰ ਪੁੱਜਦੇ ਹੀ ਇਹ ਅੰਦਾਜ਼ਾ ਲਗਾ ਲਿਆ ਸੀ ਕਿ ਕਾਲਪੀ ਦਾ ਕਿਲ੍ਹਾ ਹੱਥੋਂ ਨਿਕਲ ਜਾਏਗਾ ਤੇ ਸਿੰਧੀਆ ਦੀ ਫ਼ੌਜ ਦੇ ਅਫ਼ਸਰਾਂ ਨੂੰ ਆਪਣੇ ਨਾਲ ਮਿਲਾਉਣ ਲਈ ਗੱਲਬਾਤ ਵੀ ਤਾਂਤੀਆ ਨੇ ਹੀ ਕੀਤੀ ਸੀ । ਤਾਂਤੀਆ ਨੇ ਰਾਓ ਸਾਹਿਬ ਨੂੰ ਯਕੀਨ ਦਿਲਵਾ ਦਿਤਾ ਸੀ ਕਿ ਗਵਾਲੀਅਰ ਤੇ ਆਸਾਨੀ ਨਾਲ ਕਬਜ਼ਾ ਹੋ ਜਾਵੇਗਾ ।[1]

## ਤਾਂਤੀਆ ਦਾ ਗਵਾਲੀਅਰ ਤੇ ਕਬਜ਼ਾ :

ਇਹ ਮਨਸੂਬਾ ਕਿਸੀ ਨੇ ਵੀ ਬਣਾਇਆ ਹੋਵੇ ਪਰ ਇਹ ਸੱਚ ਹੈ ਕਿ ਗਵਾਲੀਅਰ ਤੇ ਤਾਂਤੀਆ ਦਾ ਕਬਜ਼ਾ ਬਿਨਾਂ ਕਿਸੀ ਲੜਾਈ ਝਗੜੇ ਦੇ ਹੋਇਆ । 31 ਮਈ ਨੂੰ ਬਾਗ਼ੀ ਫ਼ੌਜ ਗਵਾਲੀਅਰ ਤੋਂ ਅੱਠ ਮੀਲ ਦੀ ਦੂਰੀ ਤੇ ਪੁੱਜ ਗਈ । ਸਰਹੱਦ ਤੇ ਕਿਸੇ ਨੇ ਵੀ ਉਹਨਾਂ ਨੂੰ ਨਾ ਰੋਕਿਆ । ਸਿੰਧੀਆ ਬਾਗ਼ੀ ਫ਼ੌਜ ਨਾਲ ਜੰਗ ਕਰਨ ਨਿਕਲਿਆ ਪਰ ਉਸ ਦੇ ਆਪਣੇ ਦਸਤੇ ਦੇ ਇਲਾਵਾ ਬਾਕੀ ਫ਼ੌਜ ਨੇ ਜੰਗ ਕਰਨ ਤੋਂ ਇਨਕਾਰ ਕਰ ਦਿਤਾ । ਬਾਗ਼ੀਆਂ ਨੇ 'ਡੀਨ' ਦਾ ਨਾਹਰਾ ਲਗਾਇਆ ਤਾਂ ਸਿੰਧੀਆ ਦੀ ਫ਼ੌਜ ਨੇ ਵੀ ਆਪਣੀ ਆਵਾਜ਼ ਉਹਨਾਂ ਦੀ ਆਵਾਜ਼ ਨਾਲ ਮਿਲਾਈ ਅਤੇ ਉਹਨਾਂ ਨਾਲ ਮਿਲ ਗਈ । ਸਿੰਧੀਆ ਇਹ ਦੇਖ ਕੇ ਏਨਾ ਬੌਖ਼ਲਾ ਗਿਆ ਕਿ ਉਸ ਨੇ ਸੀਰਾਹਾਲੀਓਂ ਦਾ ਵੀ ਇੰਤਜ਼ਾਮ ਨਾ ਕੀਤਾ । (ਜਿਸ ਵਿਚ ਬਾਂਦੀਆਂ ਅਤੇ ਔਰਤਾਂ ਰਹਿੰਦੀਆਂ ਹਨ) ਅਤੇ ਆਪਣੇ ਮੁਹਾਫ਼ਿਜ਼ ਦਸਤੇ ਨਾਲ ਭੱਜ ਗਿਆ ਤੇ 'ਆਗਰਾ ਜਾ ਕੇ ਦਮ ਲਿਆ ।'

1 ਜੂਨ ਨੂੰ ਤਿੰਨੋਂ ਹੀ ਸਰਦਾਰ ਕ਼ਾਮਯਾਬੀ ਦਾ ਸਿਹਰਾ ਬੰਨ੍ਹ ਕੇ ਬੜੀ ਸ਼ਾਨ ਨਾਲ ਸ਼ਹਿਰ ਵਿਚ ਦਾਖ਼ਿਲ ਹੋਏ । ਨਾਨਾ ਦੇ ਪੇਸ਼ਵਾ ਹੋਣ ਦਾ ਐਲਾਨ ਕੀਤਾ ਗਿਆ । ਰਾਓ ਸਾਹਿਬ, ਜੋ ਇਸ ਵੇਲੇ ਬਹੁਤ ਹੀ ਕੀਮਤੀ ਲਿਬਾਸ ਵਿਚ ਸੀ, ਨਾਨਾ ਦੇ ਪ੍ਰਤੀਨਿਧੀ ਸ਼ਾਸਕ ਬਣ ਗਏ ।

ਬਾਗ਼ੀਆਂ ਨੇ ਪ੍ਰਸ਼ਾਸਨਿਕ-ਪ੍ਰਬੰਧ ਵਿਚ ਕੋਈ ਵੀ ਦਖ਼ਲ ਨਾ ਦਿਤਾ ਅਤੇ ਸਰਕਾਰੀ ਲੋਕਾਂ ਤੇ ਵੀ ਕੋਈ ਕਿੰਤੂ ਨਾ ਕੀਤਾ । ਤੇ ਨਾ ਹੀ ਉਹਨਾਂ ਨੇ ਸ਼ਹਿਰ ਨੂੰ ਲੁਟਿਆ ਤੇ ਨਾ ਹੀ ਕਿਸੀ ਦਾ ਖ਼ੂਨ ਬਹਾਇਆ । ਏਨਾ ਜ਼ਰੂਰ ਕੀਤਾ ਕਿ ਫ਼ੌਜ ਦੇ ਖ਼ਰਚ ਲਈ ਰਾਜ ਦੇ ਖ਼ਜ਼ਾਨੇ ਤੇ ਕਬਜ਼ਾ ਕਰ ਲਿਆ ।

"ਗਵਾਲੀਅਰ ਤੇ ਬਾਗ਼ੀਆਂ ਦੇ ਕਬਜ਼ੇ ਨੇ ਸਾਰੇ ਹਿੰਦੁਸਤਾਨ 'ਚ ਉਸੇ ਤਰ੍ਹਾਂ ਹੀ ਸਨਸਨੀ ਫੈਲਾ ਦਿਤੀ ਜਿਵੇਂ ਗ਼ਦਰ ਦੇ ਸ਼ੁਰੂ ਵਿਚ ਫੈਲੀ ਸੀ" ।[2] ਗਵਾਲੀਅਰ ਤੇ ਬਾਗ਼ੀਆਂ ਦਾ ਕਬਜ਼ਾ ਹੋਣ ਕਰਕੇ ਦੱਖਣੀ ਭਾਰਤ ਤੇ ਬੰਬਈ ਤੋਂ ਅੰਗਰੇਜ਼ੀ ਹਕੂਮਤ ਦਾ ਸਿਲਸਿਲਾ ਖ਼ਤਮ ਹੋ ਚੁਕਿਆ ਸੀ ਫਿਰ ਗਵਾਲੀਅਰ ਤੇ ਬਾਗ਼ੀਆਂ ਦਾ ਕਬਜ਼ਾ

---

1. ਸੁਰੇਂਦ੍ਰ ਨਾਥ ਸੇਨ; ਉਹੀ; ਪੰਨਾ 294.
2. ਮਿਲੇਸਨ; ਉਹੀ; ਪੰਨਾ 397.

ਇਕ ਐਸੇ ਮੌਕੇ ਹੋਇਆ ਸੀ, ਜੋ ਫ਼ੌਜੀ ਕਾਰਵਾਈ ਲਈ ਠੀਕ ਨਹੀਂ ਸੀ, ਯਾਨੀ ਬਰਸਾਤ ਦੇ ਆਉਣ ਤੋਂ ਕੁਝ ਹੀ ਦੇਰ ਪਹਿਲਾਂ ਗਰਮੀ ਆਪਣੇ ਪੂਰੇ ਜੋਬਨ ਤੇ ਸੀ। ਜੇ ਗਵਾਲੀਅਰ ਨੂੰ ਬਾਗ਼ੀਆਂ ਤੋਂ ਖੋਹਿਆ ਨਾ ਗਿਆ ਤਾਂ ਤਾਂਤੀਆ ਦਾ ਉਹਨਾਂ ਮਰਾਠਿਆਂ ਦੇ ਇਲਾਕਿਆਂ ਤੱਕ ਪੁੱਜ ਜਾਣ ਦਾ ਖ਼ਤਰਾ ਸੀ, ਜੋ ਫ਼ੌਜ ਤੋਂ ਤਕਰੀਬਨ ਖ਼ਾਲੀ ਸਨ। ਸਰ ਹਿਓ ਨੂੰ ਸਭ ਤੋਂ ਜ਼ਿਆਦਾ ਖ਼ਤਰਾ ਇਸ ਗੱਲ ਦਾ ਸੀ ਕਿ ਗਵਾਲੀਅਰ ਤੇ ਕਬਜ਼ੇ ਕਾਰਨ ਆਪਣੀ ਰਾਜਨੀਤਕ ਅਤੇ ਫ਼ੌਜੀ ਤਾਕਤ ਦੇ ਬਲ ਤੇ ਤਾਂਤੀਆ ਗਵਾਲੀਅਰ ਦਾ ਇੰਤਜ਼ਾਮ ਦੂਜੇ ਸਰਦਾਰਾਂ ਨੂੰ ਸੌਂਪ ਕੇ ਆਸਪਾਸ ਦੇ ਦੱਖਣੀ ਇਲਾਕਿਆਂ ਵਿਚ ਪੇਸ਼ਵਾ ਦਾ ਝੰਡਾ ਲਹਿਰਾਉਣ ਦੇ ਲਈ ਨਾ ਨਿਕਲ ਪਏ ਤੇ ਇੰਦੌਰ ਦਾ ਵੀ ਉਹੀ ਹਾਲ ਨਾ ਹੋਏ ਜੋ ਗਵਾਲੀਅਰ ਦਾ ਹੋਇਆ ਸੀ।

ਇਸ ਲਈ ਜ਼ਿਆਦਾ ਦੇਰ ਕੀਤੇ ਬਿਨਾਂ ਸਰ ਹਿਓ ਨੇ ਗਵਾਲੀਅਰ ਤੇ ਕਬਜ਼ਾ ਕਰਨ ਦਾ ਐਸਾ ਪ੍ਰੋਗਰਾਮ ਬਣਾਇਆ, ਜਿਸ ਵਿਚ ਇਸ ਗੱਲ ਦਾ ਪ੍ਰਬੰਧ ਵੀ ਕਰ ਦਿਤਾ ਗਿਆ ਸੀ ਕਿ ਜੇ ਤਾਂਤੀਆ ਵਲੋਂ ਕੋਈ ਫ਼ੌਜ ਆਏ ਤਾਂ ਉਸ ਨਾਲ ਕਿੰਜ ਨਿਪਟਿਆ ਜਾਵੇ? 6 ਜੂਨ ਨੂੰ ਕਾਲਪੀ ਤੋਂ ਰਵਾਨਾ ਹੋ ਕੇ ਸਰ ਹਿਓ 16 ਜੂਨ ਨੂੰ ਮੋਰਾਰ ਛਾਉਣੀ ਪੁੱਜਾ, ਜਿਸ ਤੇ ਬਾਗ਼ੀਆਂ ਦਾ ਕਬਜ਼ਾ ਸੀ। ਮੋਰਾਰ ਤੋਂ ਬਾਗ਼ੀਆਂ ਦਾ ਸਫ਼ਾਇਆ ਕਰਨ ਮਗਰੋਂ ਉਸ ਨੇ ਆਗਰਾ-ਗਵਾਲੀਅਰ ਸੜਕ ਨੂੰ ਵੀ ਸਾਫ਼ ਕੀਤਾ। ਸੜਕ ਸਾਫ਼ ਹੁੰਦਿਆਂ ਹੀ ਸਮਿੱਥ ਦੀ ਨਿਗਰਾਨੀ ਵਿਚ ਇਕ ਪਲਟਨ ਗਵਾਲੀਅਰ ਤੋਂ 4 ਮੀਲ ਦੀ ਦੂਰੀ ਤੇ ਕੋਟੇ ਦੀ ਸਰਾਏ ਪੁੱਜ ਗਿਆ।

## ਕੋਟੇ ਦੀ ਸਰਾਏ ਦੀ ਲੜਾਈ :

ਬਾਗ਼ੀਆਂ ਨੂੰ 18 ਦਿਨਾਂ ਦੀ ਜੋ ਮੁਹਲਤ ਮਿਲੀ ਸੀ, ਉਸ ਵਿਚ ਉਹਨਾਂ ਨੇ ਨਾ ਤਾਂ ਆਪਣੇ ਮੋਰਚਿਆਂ ਨੂੰ ਮਜ਼ਬੂਤ ਬਣਾਉਣ ਲਈ ਕੁਝ ਕੀਤਾ ਤੇ ਨਾ ਹੀ ਆਪਣੇ ਵਲੋਂ ਕਿਸੀ ਹਮਲੇ ਦਾ ਮੁਕਾਬਲਾ ਕਰਨ ਦੀ ਤਿਆਰੀ ਕੀਤੀ। ਝਾਂਸੀ ਦੀ ਰਾਣੀ ਨੂੰ ਇਸ ਗੱਲ ਦਾ ਬੜਾ ਅਫ਼ਸੋਸ ਸੀ ਕਿ ਸਮੇਂ ਨੂੰ ਇਸ ਤਰ੍ਹਾਂ ਬਰਬਾਦ ਕੀਤਾ ਜਾ ਰਿਹਾ ਹੈ। ਤਾਜ ਦੀ ਰਸਮ ਆਦਿ ਦੇ ਮੌਕੇ ਤੇ ਜੋ ਸਮਾਂ ਅਤੇ ਪੈਸਾ ਬਰਬਾਦ ਕੀਤਾ ਜਾ ਰਿਹਾ ਸੀ, ਉਹ ਉਸ ਦੇ ਵੀ ਖ਼ਿਲਾਫ਼ ਸੀ। ਜਦ ਦੁਸ਼ਮਨ ਦਰਵਾਜ਼ੇ ਤੇ ਪੁੱਜ ਗਿਆ, ਤਾਂ ਤਾਂਤੀਆ ਨੇ ਝਾਂਸੀ ਦੀ ਰਾਣੀ ਨੂੰ ਫ਼ੌਜ ਦੀ ਲੀਡਰੀ ਸੰਭਾਲਣ ਅਤੇ ਲੜਾਈ ਦੀਆਂ ਤਿਆਰੀਆਂ ਕਰਨ ਲਈ ਕਿਹਾ। ਬਾਗ਼ੀ ਫ਼ੌਜ ਨੇ ਕੋਟੇ ਦੀ ਸਰਾਂ ਦੀਆਂ ਪਹਾੜੀਆਂ ਦੇ ਪਿਛਲੇ ਪਾਸੇ ਮੋਰਚਾ ਸੰਭਾਲ ਲਿਆ। ਇਹ ਜਗ੍ਹਾ ਅੰਗਰੇਜ਼ੀ ਫ਼ੌਜ ਨੂੰ ਰੋਕਣ ਲਈ ਬੜੀ ਵਧੀਆ ਸੀ, ਕਿਉਂਕਿ ਗਵਾਲੀਅਰ ਜਾਣ ਵਾਲੀ ਸੜਕ ਹੁਣ ਉਹਨਾਂ ਦੀ ਪਕੜ ਵਿਚ ਸੀ।

ਸਮਿੱਥ, ਜੋ ਅੰਗਰੇਜ਼ੀ ਫ਼ੌਜ ਦਾ ਇੰਚਾਰਜ ਸੀ, ਨੇ ਰਾਣੀ ਦੀ ਫ਼ੌਜ ਤੇ ਜ਼ਬਰਦਸਤ ਹਮਲਾ ਕਰ ਦਿਤਾ। ਬਾਗ਼ੀਆਂ ਨੇ ਇਸ ਹਮਲੇ ਦਾ ਡੱਟ ਕੇ ਮੁਕਾਬਲਾ ਕੀਤਾ। 'ਮਰਦਾਨਾ ਲਿਬਾਸ ਪਾਏ ਘੋੜੇ ਤੇ ਸਵਾਰ ਰਾਣੀ ਝਾਂਸੀ ਸਾਰਾ ਦਿਨ ਫ਼ੌਜਾਂ ਦੀਆਂ ਕਤਾਰਾਂ ਵਿਚ ਘੁੰਮ ਕੇ ਫ਼ੌਜ ਦਾ ਹੌਸਲਾ ਵਧਾਉਂਦੀ ਰਹੀ।" ਦੂਜੇ ਦਿਨ 'ਰੋਜ਼ਸ',

'ਰਿਕਸ' ਤੇ 'ਹੈਨਿਜ਼' ਆਪਣੇ ਦਸਤਿਆਂ ਨਾਲ ਸਮਿੱਥ ਦੀ ਸਹਾਇਤਾ ਲਈ ਪੁੱਜ ਗਏ।

## ਰਾਣੀ ਦੀ ਸ਼ਾਨਦਾਰ ਮੌਤ :

ਬਾਗ਼ੀਆਂ ਵਲੋਂ ਸਖਤ ਗੋਲਾਬਾਰੀ ਦੇ ਬਾਵਜੂਦ ਅੰਗਰੇਜ਼ੀ ਫੌਜ ਹੌਲੀ-ਹੌਲੀ ਅਗਾਂਹ ਵਧਦੀ ਰਹੀ ਤੇ ਪਹਾੜੀ ਦਰਾਂ ਨੂੰ ਪਾਰ ਕਰ ਲਿਆ। ਪਹਾੜੀ ਦੀ ਚੋਟੀ ਤੇ ਪੁੱਜ ਕੇ ਸਮਿੱਥ ਦਾ ਸਵਾਰ ਦਸਤਾ ਬਾਗ਼ੀਆਂ ਤੇ ਟੁੱਟ ਗਿਆ। ਰਾਣੀ ਨੇ ਇਸ ਹਮਲੇ ਦਾ ਬੜੀ ਬਹਾਦਰੀ ਨਾਲ ਮੁਕਾਬਲਾ ਕੀਤਾ ਪਰ ਇਹ ਹਮਲਾ ਏਨਾ ਜ਼ਬਰਦਸਤ ਸੀ ਕਿ ਰਾਣੀ ਦੀ ਫ਼ੌਜ ਇਸ ਦਾ ਜਵਾਬ ਨਾ ਦੇ ਸਕੀ। ਜਦ ਰਾਣੀ ਦੇ ਬਹੁਤ ਸਾਰੇ ਸਿਪਾਹੀ ਮੌਤ ਦੇ ਘਾਟ ਉਤਰ ਗਏ ਤਾਂ ਉਸ ਨੂੰ ਹਾਰਨਾ ਪਿਆ। ਦੌੜਦਾ ਹੋਇਆ ਰਾਣੀ ਦਾ ਘੋੜਾ ਰਾਹ ਵਿਚ ਇਕ ਨਹਿਰ ਦੇ ਕੋਲ ਜਾ ਕੇ ਅੜ ਗਿਆ, ਉਸ ਵੇਲੇ ਇਕ ਗੋਲੀ ਆ ਕੇ ਰਾਣੀ ਦੇ ਲਗੀ। ਦੂਜੇ ਹੀ ਪਲ ਇਕ ਤਲਵਾਰ ਉਸ ਦੇ ਸਿਰ ਤੇ ਲਗੀ। ਰਾਣੀ ਦਾ ਇਕ ਵਫ਼ਾਦਾਰ ਰਾਮ ਚੰਦਰਰਾਓ, ਉਸ ਨੂੰ ਸਖਤ ਜ਼ਖਮੀ ਹਾਲਤ ਵਿਚ ਲਾਗੇ ਹੀ ਬਣੀ ਇਕ ਝੌਂਪੜੀ ਵਿੱਚ ਲੈ ਗਿਆ। ਜਿਥੇ ਰਾਣੀ ਨੇ ਦਮ ਤੋੜ ਦਿਤਾ। ਰਾਮਚੰਦਰ ਨੇ ਰਾਣੀ ਦੀ ਲਾਸ਼ ਨੂੰ ਅੰਗਰੇਜ਼ਾਂ ਹੱਥੋਂ ਬੇਇਜ਼ਤ ਹੋਣ ਤੋਂ ਬਚਾਉਣ ਲਈ ਫ਼ੌਰਨ ਅਗਨੀ ਦੀ ਭੇਟ ਕਰ ਦਿਤਾ। ਇਉਂ ਰਾਣੀ ਝਾਂਸੀ ਨੇ ਇਕ ਅਨੋਖੀ ਸ਼ਾਨ ਨਾਲ ਆਪਣੀ ਜਾਨ ਦੀ ਕੁਰਬਾਨੀ ਦਿਤੀ। ਉਸ ਦੇ ਦੁਸ਼ਮਨ ਸਰ ਹਿਓ ਨੇ ਰਾਣੀ ਝਾਂਸੀ ਨੂੰ "ਬਾਗ਼ੀਆਂ ਦੀ ਸਭ ਤੋਂ ਬਹਾਦਰ ਅਤੇ ਕਾਬਿਲ ਫ਼ੌਜੀ ਆਗੂ" ਕਹਿ ਕੇ ਉਸ ਨੂੰ ਸ਼ਰਧਾਜਲੀ ਪੇਸ਼ ਕੀਤੀ।

ਰਾਣੀ ਦੀ ਮੌਤ ਨਾਲ ਫੂਲਬਾਗ ਤੋਂ ਲਸ਼ਕਰ ਤੱਕ ਮੋਰਚਿਆਂ ਤੇ ਫੈਲੀ ਹੋਈ ਤਾਂਤੀਆ ਦੀ ਫ਼ੌਜ ਦਾ ਦਿਲ ਟੁੱਟ ਗਿਆ। ਦੂਜੇ ਦਿਨ ਤਾਂਤੀਆ ਦੀ ਫ਼ੌਜ ਨਾਲ ਮਿਲ ਕੇ ਅੰਗਰੇਜ਼ ਫੌਜ ਤੇ ਹਮਲਾ ਕਰਨ ਨਿਕਲੀ ਪਰ ਥੋੜ੍ਹੀ ਜਿਹੀ ਝੜਪ ਮਗਰੋਂ ਹਾਰ ਗਈ। 19 ਜੂਨ ਨੂੰ ਗਵਾਲੀਅਰ ਅੰਗਰੇਜ਼ਾਂ ਦੇ ਹੱਥਾਂ ਵਿਚ ਆ ਗਿਆ। ਅਗਲੇ ਦਿਨ ਕਿਲਾ ਵੀ ਜਿੱਤ ਲਿਆ ਗਿਆ ਤੇ ਮਹਾਰਾਜਾ ਜੈਆਜੀ ਸਿੰਘ ਨੂੰ ਦੁਬਾਰਾ ਗੱਦੀ 'ਤੇ ਬਿਠਾ ਦਿਤਾ ਗਿਆ।

ਗਵਾਲੀਅਰ ਦੀ ਜਿੱਤ ਦੀ ਖੁਸ਼ੀ ਵਿਚ ਹਿੰਦੁਸਤਾਨ ਦੇ ਵੱਡੇ-ਵੱਡੇ ਸਹਿਰਾਂ ਵਿਚ ਤੋਪਾਂ ਦੀ ਸਲਾਮੀ ਦਿਤੀ ਗਈ। ਰਾਬਰਟ ਨੈਪੀਅਰ ਨੇ ਭੱਜਣ ਵਾਲੇ ਬਾਗ਼ੀ ਸਰਦਾਰਾਂ ਦਾ ਪਿੱਛਾ ਕੀਤਾ ਅਤੇ 22 ਜੂਨ ਨੂੰ ਜੌਰਾ ਅਲੀਪੁਰ ਵਿਚ ਫੜ ਲਿਆ। ਤਾਂਤੀਆ ਅਤੇ ਰਾਓ ਸਾਹਿਬ ਕਿਸੇ ਤਰ੍ਹਾਂ ਬੱਚ ਨਿਕਲੇ ਅਤੇ ਚੰਬਲ ਪਾਰ ਕਰਕੇ ਰਾਜਪੁਤਾਨਾ ਚਲੇ ਗਏ।

ਬਾਗ਼ੀਆਂ ਦੇ ਸਾਰੇ ਮੋਰਚੇ ਟੁੱਟ ਚੁੱਕੇ ਸਨ। ਮਹਾਰਾਣੀ ਝਾਂਸੀ ਦੀ ਮੌਤ ਹੋ ਚੁੱਕੀ ਸੀ ਤੇ ਸਰਦਾਰ ਬਿਖਰ ਚੁੱਕੇ ਸਨ। ਇਸ ਵਜ੍ਹਾ ਨਾਲ ਮੱਧ-ਭਾਰਤ 'ਚ ਬਗ਼ਾਵਤ ਦੀ ਕਮਰ ਟੁੱਟ ਗਈ ਸੀ। ਸਰ ਹਿਓ ਰੋਜ਼ ਨੇ ਸੋਚਿਆ ਕਿ ਹੁਣ ਉਸ ਦਾ ਕੰਮ ਖਤਮ ਹੋ ਚੁਕਿਆ ਹੈ। ਇਸ ਲਈ ਸਿਹਤ ਦੀ ਖਰਾਬੀ ਕਾਰਨ ਆਪਣੀਆਂ ਜ਼ਿੰਮੇਦਾਰੀਆਂ ਸਰਰਾਬਰਟ ਨੈਪੀਅਰ ਨੂੰ ਸੌਂਪ ਕੇ ਉਹ ਔਹਦੇ ਤੋਂ ਵੱਖ ਹੋ ਗਿਆ।

# 8. ਲੰਮੀ ਦੌੜ

ਸਰ ਹਿਓ ਰੋਜ਼ ਨੇ ਕਦੇ ਸੁਫਨੇ ਵਿਚ ਵੀ ਇਹ ਨਾ ਸੋਚਿਆ ਹੋਵੇਗਾ, ਕਿ ਇਹ ਮਰਾਠਾ ਜਰਨੈਲ ਏਨਾ ਸਖਤ ਆਦਮੀ ਨਿਕਲੇਗਾ ਤੇ ਵਾਰ-ਵਾਰ ਦੀਆਂ ਹਾਰਾਂ ਵੀ ਉਸ ਦੇ ਜੋਸ਼ ਤੇ ਹੌਂਸਲੇ ਨੂੰ ਘਟਣ ਨਾ ਦੇਣਗੀਆਂ। ਉਸ ਦੀਆਂ ਸਾਰੀਆਂ ਤੋਪਾਂ ਖੋਹੀਆ ਜਾ ਚੁਕੀਆਂ ਸਨ। ਫੌਜ ਬਿਖਰ ਚੱਕੀ ਸੀ। ਕੋਈ ਟਿਕਾਣਾ ਨਹੀਂ ਬਚਿਆ ਸੀ ਤੇ ਉਹ ਚੌਹਾ ਪਾਸਿਓਂ ਅੰਗਰੇਜੀ ਫੌਜਾਂ ਨਾਲ ਘਿਰ ਚੁਕਿਆ ਸੀ। ਇਸ ਦੇ ਬਾਵਜੂਦ ਵੀ ਇਸ ਸਿਰ ਫਿਰੇ ਜਰਨੈਲ ਨੇ ਹਾਰ ਨਹੀਂ ਮੰਨੀ ਅਤੇ ਕੁਝ ਦਿਨਾਂ ਮਗਰੋਂ ਹੀ ਮੱਧ-ਭਾਰਤ ਦਾ ਹਰ ਸ਼ਹਿਰ, ਹਰ ਪਿੰਡ, ਹਰ ਜੰਗਲ, ਹਰ ਬਾਗ਼, ਹਰ ਨਦੀ ਤੇ ਹਰ ਪਹਾੜ ਤਾਂਤੀਆ ਤੋਪੇ ਦੇ ਜੰਗੀ ਨਾਰਿਆ ਨਾਲ ਗੂੰਜਣ ਲਗ ਪਿਆ। 22 ਜੂਨ ਨੂੰ ਜੋਰਾ ਅਲੀਪੁਰ ਵਿਚ ਆਪਣੀ ਹਾਰ ਦੇ ਮਗਰੋਂ 7 ਅਪ੍ਰੈਲ ਨੂੰ ਆਪਣੀ ਗ੍ਰਿਫ਼ਤਾਰੀ ਵੇਲੇ ਤੱਕ ਤਾਤੀਆ ਆਪਣੇ ਪਿੱਛੇ ਆਉਣ ਵਾਲੀ ਅੰਗਰੇਜ਼ੀ ਫੌਜ ਨਾਲ ਇਕ ਲੰਮੀ ਜੰਗ ਕਰਦਾ ਰਿਹਾ। ਅੰਗਰੇਜ਼ਾਂ ਤੋਂ ਆਪਣੀ ਇਸ ਜੰਗ ਦੀ ਵਜ੍ਹਾ ਨਾਲ ਤਾਤੀਆ ਨੂੰ ਦੁਨੀਆ ਦਾ ਇਕ ਮਹਾਨ ਗੁਰੀਲਾ ਲੀਡਰ ਹੋਣ ਦੀ ਮਹਾਨਤਾ ਹਾਸਲ ਹੋਈ।

ਸਰ ਹਿਓ ਰੋਜ਼ ਦੇ ਟੁਰ ਜਾਣ ਮਗਰੋਂ ਮੱਧ-ਭਾਰਤ ਫੀਲਡ ਫੋਰਸ ਨੂੰ ਕਈ ਦਸਤਿਆਂ ਵਿਚ ਵੰਡ ਦਿਤਾ ਗਿਆ। ਉਹਨਾਂ ਵਿਚੋਂ ਇਕ ਗਵਾਲੀਅਰ ਡਿਵੀਜ਼ਨ ਸੀ, ਜਿਸ ਵਿਚ ਕਾਲਪੀ ਤੇ ਝਾਂਸੀ ਦਸਤਿਆ ਤੋਂ ਇਲਾਵਾ ਸਿਪਰੀ ਅਤੇ ਗੁਨਾ ਦੇ ਦਸਤੇ ਵੀ ਸ਼ਾਮਿਲ ਸਨ। ਅਤੇ ਉਸ ਦੀ ਕਮਾਨ ਸੈਪੀਅਰ ਦੇ ਹੱਥਾ ਵਿਚ ਸੀ। ਰਾਜਪੁਤਾਨਾ ਪਲਟਨ ਦਾ ਆਗੂ ਮੇਜਰ ਜਰਨੈਲ ਰਾਬਰਟਸ ਸੀ। ਇਸ ਪਲਟਨ ਦਾ ਮੁੱਖ ਥਾ ਨਸੀਰਾਬਾਦ ਸੀ। ਨੀਮਚ ਵਿਚ ਜੋ ਦਸਤਾ ਤੈਨਾਤ ਸੀ, ਉਸ ਦਾ ਆਗੂ ਪਾਰਕੇ ਸੀ। ਇਸ ਤੋਂ ਇਲਾਵਾ ਸਮਿੱਥ ਦੀ ਨਿਗਰਾਨੀ ਵਿਚ ਇਕ ਦਸਤੇ ਨੂੰ ਸਿਪਰੀ ਵਿਚ ਤੈਨਾਤ ਕੀਤਾ ਗਿਆ ਸੀ। ਮਾਲਵਾ ਵਿਭਾਗ ਦਾ ਆਗੂ ਮੇਜਰ ਜਰਨੈਲ ਮਾਈਕਲ ਸੀ, ਤੇ ਉਸ ਦਾ ਮੁੱਖ ਟਿਕਾਣਾ ਮਹੂ ਸੀ। ਇਕ ਦਸਤਾ ''ਬੰਗਾਲ ਆਰਮੀ' ਅਖਵਾਉਂਦਾ ਸੀ, ਸ਼ੋਰਜ ਦੀ ਨਿਗਰਾਨੀ ਵਿਚ ਸੀ। ਇਹ ਸਾਰੇ ਦਸਤੇ ਮਿਲ ਕੇ ਅੰਗਰੇਜ਼ੀ ਫੌਜ ਨੂੰ ਅੰਦਰੋਂ ਮਜਬੂਤ ਬਣਾ ਰਹੇ ਸਨ। ਅਗਰੇਜੀ ਫ਼ੌਜ ਦਾ ਇਕ ਬਾਹਰੀ

ਹਿੱਸਾ ਵੀ ਸੀ, ਇਸ ਵਿਚ ਬਹੁਤ ਸਾਰੇ ਦੂਜੇ ਦਸਤੇ ਵੀ ਸ਼ਾਮਿਲ ਸਨ। "ਅੰਗਰੇਜ਼ੀ ਫ਼ੌਜ ਵੱਖ-ਵੱਖ ਵਿਭਾਗਾਂ, ਪਲਟਨਾਂ, ਦਲਾਂ ਅਤੇ ਤਰਤੀਬ, ਬੇਤਰਤੀਬ ਸਿਪਾਹੀਆਂ ਦੀਆਂ ਟੁਕੜੀਆਂ ਵਿਚ ਵੰਡੀ ਹੋਈ ਸੀ। ਜਿਨ੍ਹਾਂ ਦੇ ਵੱਖ-ਵੱਖ ਅਫ਼ਸਰ ਆਗੂ ਸਨ। ਹਰ ਨਵਾਂ ਆਉਣ ਵਾਲਾ ਆਗੂ ਇਹ ਸਮਝਦਾ ਸੀ ਕਿ ਉਹ ਤਾਂਤੀਆ ਨੂੰ ਗ੍ਰਿਫ਼ਤਾਰ ਕਰ ਲਵੇਗਾ। ਇਹ ਸਾਰੇ ਅਫ਼ਸਰ ਸੀ. ਬੀ. ਦੀ ਪਦਵੀ ਹਾਸਿਲ ਕਰਨ ਲਈ ਬੇਚੈਨ ਰਹਿੰਦੇ ਸਨ ਅਤੇ ਹਰ ਇਕ ਨੂੰ ਇਹੀ ਗ਼ਲਤ-ਫਹਿਮੀ ਸੀ ਕਿ ਤਾਂਤੀਆ ਦਾ ਸਿਰ ਕਲਮ ਕਰਨਾ ਉਹਨਾਂ ਦੇ ਨਸੀਬ ਵਿਚ ਲਿਖਿਆ ਹੈ"।[1] ਪਰ ਤਾਂਤੀਆ ਇਹਨਾਂ ਸਾਰਿਆਂ ਨੂੰ ਆਪਣੇ ਇਸ਼ਾਰਿਆਂ ਤੇ ਨਚਾ ਰਿਹਾ ਸੀ ਤੇ ਇਕ ਅਫ਼ਸਰ ਮਗਰੋਂ ਦੂਜਾ ਅਫ਼ਸਰ ਸ਼ਿਕਾਰੀ ਕੁੱਤਿਆਂ ਵਾਂਗ ਉਹਨਾਂ ਦੇ ਪਿੱਛੇ ਧੂੜ ਉਡਾਉਂਦਾ ਫਿਰਦਾ ਸੀ।

## ਜਨਤਾ ਦੀ ਸਹਾਇਤਾ :

ਗਵਾਲੀਅਰ ਦੀ ਹਾਰ ਮਗਰੋਂ ਬਾਗ਼ੀ ਅੰਦੋਲਨ ਇਕ ਨਵੀਂ ਅਵਸਥਾ ਵਿਚ ਦਾਖ਼ਿਲ ਹੋ ਗਿਆ। ਤਾਂਤੀਆ ਨੂੰ ਅੰਦਾਜ਼ਾ ਹੋ ਗਿਆ ਸੀ ਕਿ ਇਹ ਅੰਦੋਲਨ ਜਨਤਾ ਦੀ ਸਹਾਇਤਾ ਤੋਂ ਬਿਨਾਂ ਜਾਰੀ ਨਹੀਂ ਰਖਿਆ ਜਾ ਸਕਦਾ। ਜਨਤਾ ਬਾਗ਼ੀਆਂ ਦੇ ਅੰਦੋਲਨ ਦੇ ਖ਼ਿਲਾਫ਼ ਨਹੀਂ ਸੀ ਪਰ ਬਾਗ਼ੀ ਸਿਪਾਹੀਆਂ ਤੋਂ ਡਰਦੀ ਸੀ। ਬਗ਼ਾਵਤ ਦੀਆਂ ਲਪਟਾਂ ਹਰ ਥਾਂ ਮੱਧਮ ਦਿਖਾਈ ਦੇ ਰਹੀਆਂ ਸਨ ਤੇ ਅੰਗਰੇਜ਼ ਦੇਸ਼ ਤੇ ਰਾਜ ਕਰਨ ਵਾਲਿਆਂ ਵਾਂਗ ਉਭਰ ਰਹੇ ਸਨ। ਤਾਂਤੀਆ ਨੇ ਇਹ ਮਹਿਸੂਸ ਕਰ ਲਿਆ ਸੀ ਕਿ ਬਾਗ਼ੀਆਂ ਲਈ ਜਨਤਾ ਦਾ ਪੱਖ ਪੂਰਨਾ ਜ਼ਰੂਰੀ ਹੋ ਗਿਆ ਹੈ। ਉਸ ਨੇ ਆਪਣੇ ਆਦਮੀਆਂ ਨੂੰ ਪਿੰਡਾਂ ਵਿਚ ਭੇਜ ਕੇ ਢਿੰਡੋਰਾ ਪਿਟਵਾ ਦਿਤਾ ਅਤੇ ਰਾਓ ਸਾਹਿਬ ਦੇ ਦਸਤਖ਼ਤ ਕੀਤੇ ਹੋਏ ਇਸ਼ਤਿਹਾਰ ਵੀ ਲਗਵਾਏ ਕਿ "ਸਾਡੀ ਲੜਾਈ ਜਨਤਾ ਨਾਲ ਨਹੀਂ ਬਲਕਿ ਫ਼ਿਰੰਗੀਆਂ ਨਾਲ ਹੈ। ਇਸ ਲਈ ਜਨਤਾ ਨੂੰ ਚਾਹੀਦਾ ਹੈ ਕਿ ਉਹ ਬਾਗ਼ੀਆਂ ਨੂੰ ਦੇਖ ਕੇ ਨਾ ਡਰਨ ਤੇ ਨਾ ਹੀ ਆਪਣੇ ਘਰ-ਬਾਰ ਛੱਡ ਕੇ ਭੱਜਣ। ਬਾਗ਼ੀ ਫ਼ੌਜੀ ਕਿਸੇ ਨੂੰ ਵੀ ਨਹੀਂ ਲੁੱਟਣਗੇ ਤੇ ਨਾ ਹੀ ਮਾਰਕੁਟਾਈ ਕਰਨਗੇ। ਉਹਨਾਂ ਨੂੰ ਜਿਸ ਚੀਜ਼ ਦੀ ਜ਼ਰੂਰਤ ਹੋਵੇਗੀ, ਉਸ ਨੂੰ ਕੀਮਤ ਦੇ ਕੇ ਹਾਸਿਲ ਕਰਨਗੇ ਤੇ ਉਸ ਚੀਜ ਦੀ ਕੀਮਤ ਉਹ ਬਜ਼ਾਰ ਦੇ ਭਾਅ ਤੋਂ ਜ਼ਿਆਦਾ ਦੇਣਗੇ। ਪਰ ਜੇ ਕਿਸੇ ਨੇ ਚੀਜ਼ ਦੇ ਹੁੰਦਿਆਂ ਵੇਚਣ ਤੋਂ ਇਨਕਾਰ ਕੀਤਾ ਤਾਂ ਉਸ ਚੀਜ਼ ਨੂੰ ਜਬਰਦਸਤੀ ਖੋਹ ਲਿਆ ਜਾਵੇਗਾ।

ਤਾਂਤੀਆ ਦੇ ਸਾਹਮਣੇ ਦੂਜੀ ਸਮੱਸਿਆ ਫ਼ੌਜ ਜਮ੍ਹਾ ਕਰਨ ਦੀ ਸੀ। ਇਸ ਲਈ ਉਸ ਨੇ ਹਿੰਦੁਸਤਾਨੀ ਪ੍ਰਾਂਤਾਂ ਦੀਆਂ ਫ਼ੌਜਾਂ ਵਲ ਨਜ਼ਰਾਂ ਦੌੜਾਈਆਂ। ਉਸ ਨੂੰ ਹਾਲੇ ਵੀ ਉਹਨਾਂ ਤੋਂ ਵਫ਼ਾਦਾਰੀ ਦੀ ਉਮੀਦ ਸੀ ਤੇ ਉਸ ਦੀ ਇਹ ਉਮੀਦ ਇਸ ਲਈ ਵੀ ਠੀਕ ਸੀ ਕਿਉਂਕਿ ਉਹ ਹਮੇਸ਼ਾ ਉਹਨਾਂ ਦੀ ਹੀ ਸਹਾਇਤਾ ਨਾਲ ਚੰਗੀ ਖ਼ਾਸੀ

1. ਜੇ. ਐਚ ਸਿਲਵੇਸਟਰ; ਰੀਕੂਲੈਕਸ਼ਨ ਆਫ਼ ਦੀ ਕੈਂਪਿੰਨ ਇੰਨ ਮਾਲਵਾ ਐਂਡ ਸੈਂਟਰਲ ਇੰਡੀਆ, ਪੰਨਾ 196-97.

ਫ਼ੌਜ ਜਮ੍ਹਾ ਕਰਨ ਵਿਚ ਕਾਮਯਾਬ ਹੋ ਚੁਕਿਆ ਸੀ। ਤਾਂਤੀਆ ਨੂੰ ਉਥੋਂ ਦੇ ਕਬੀਲਿਆਂ ਅਤੇ ਜਨਤਾ ਤੋਂ ਵੀ ਮਦਦ ਮਿਲੀ। ਤਾਂਤੀਆ ਨੇ ਹੁਣ ਜਿਹੜੀ ਫ਼ੌਜ ਜਮ੍ਹਾ ਕੀਤੀ ਉਸ ਵਿਚ ਵਿਲਾਇਤੀਆਂ ਅਤੇ ਬੁੰਦੇਲਿਆਂ ਤੋਂ ਇਲਾਵਾ ਡਾਕੂ ਵੀ ਸ਼ਾਮਿਲ ਸਨ, ਜੋ ਜੰਗਲਾਂ ਵਿਚ ਜੰਗ ਕਰਨ ਦੇ ਮਾਹਿਰ ਸਨ।

ਬਦਲੇ ਹੋਏ ਹਾਲਾਤ ਨੇ ਤਾਂਤੀਆ ਦੀ ਫ਼ੌਜੀ-ਕੁਸ਼ਲਤਾ ਨੂੰ ਵੀ ਬਦਲ ਦਿਤਾ। ਉਹ ਹੁਣ ਆਹਮਣੇ-ਸਾਹਮਣੇ ਲੜਨ ਦੀ ਬਜਾਏ ਛੁਪ ਕੇ ਵਾਰ ਕਰਨ ਅਤੇ ਦੌੜਨ ਦਾ ਤਰੀਕਾ ਅਪਨਾਉਂਦੇ ਸਨ। ਉਹ ਹੁਣ ਯੁੱਧ ਕਰਨ ਦੀ ਬਜਾਏ ਗੁਰੀਲਾ ਜੰਗ ਕਰ ਰਹੇ ਸਨ। ਇਲਾਕਿਆਂ ਤੋਂ ਚੰਗੀ ਤਰ੍ਹਾਂ ਵਾਕਫ਼ ਹੋਣ ਕਾਰਨ ਤਾਂਤੀਆ ਲਈ ਗੁਰੀਲਾ ਲੜਾਈ ਲੜਨਾ ਬੜਾ ਆਸਾਨ ਸੀ। ਉਹ ਛੋਟੀਆਂ-ਛੋਟੀਆਂ ਟੁਕੜੀਆਂ ਦੀ ਸ਼ਕਲ ਵਿਚ ਚਲਦੇ ਸਨ ਕਿਉਂਕਿ ਦੁਸ਼ਮਨ ਵਲੋਂ ਹਮਲਾ ਹੋਣ ਦੀ ਹਾਲਤ ਵਿਚ ਇਹ ਛੋਟੀਆਂ-ਛੋਟੀਆਂ ਟੁਕੜੀਆਂ ਸੌਖਿਆਈ ਨਾਲ ਭੱਜ ਸਕਦੀਆਂ ਸਨ।

## ਸਿਲਵੇਸਟਰ ਦੀ ਧਾਰਨਾ :

ਸਿਲਵੇਸਟਰ, ਜੋ ਤਾਂਤੀਆ ਨੂੰ ਗ੍ਰਿਫ਼ਤਾਰ ਕਰਨ ਦੇ ਅੰਦੋਲਨ 'ਚ ਹਿੱਸਾ ਲੈ ਚੁਕਿਆ ਸੀ, ਉਸ ਨੇ ਗੁਰੀਲਾ ਜੰਗ ਵਿਚ ਤਾਂਤੀਆ ਦੀ ਬਹਾਦਰੀ ਅਤੇ ਜੰਗੀ ਕਾਰਨਾਮਿਆਂ ਦਾ ਬਿਆਨ ਵਿਵਰਣ ਸਹਿਤ ਕੀਤਾ ਹੈ। "ਤੇਜ਼ ਕਦਮਾਂ ਵਾਲਾ ਗੁਰੀਲਾ ਸਰਦਾਰ ਆਪਣੇ ਨਾਲ ਨਾ ਤਾਂ ਖੈਮੇ ਲੈ ਕੇ ਚਲਦਾ ਸੀ ਤੇ ਨਾ ਹੀ ਰਸਦ ਆਦਿ, ਜ਼ਰੂਰਤ ਪੈਣ ਤੇ ਉਹ ਇਹਨਾਂ ਚੀਜ਼ਾਂ ਨੂੰ ਲੁੱਟ ਕੇ ਹਾਸਿਲ ਕਰ ਲੈਂਦਾ ਸੀ। ਜਦ ਉਸ ਦੇ ਘੋੜੇ ਥੱਕ ਜਾਂਦੇ ਸਨ, ਉਹ ਉਹਨਾਂ ਨੂੰ ਮਰਨ ਵਾਸਤੇ ਸੜਕ ਤੇ ਛੱਡ ਦਿੰਦਾ ਸੀ ਤੇ ਲੁੱਟ ਮਾਰ ਕਰਕੇ ਦੂਜੇ ਘੋੜੇ ਹਾਸਿਲ ਕਰ ਲੈਂਦਾ ਸੀ। ਕਦੇ-ਕਦੇ ਉਹ ਸਾਡੀਆਂ ਚੌਂਕੀਆਂ ਤੇ ਮਾਲ ਦੀਆਂ ਲੱਦੀਆਂ ਗੱਡੀਆਂ ਦੇ ਕਾਫ਼ਲੇ ਤੇ ਹਮਲਾ ਕਰਕੇ ਆਪਣੀ ਜ਼ਰੂਰਤ ਦਾ ਸਮਾਨ ਹਾਸਿਲ ਕਰ ਲੈਂਦਾ ਸੀ। ਉਸ ਦਾ ਤੇਜ਼ ਰਫ਼ਤਾਰ ਘੋੜਾ ਹਵਾ ਵਾਂਗ ਸਾਡੇ ਆਲੇ ਦੁਆਲੇ ਮੰਡਰਾਉਂਦਾ ਰਹਿੰਦਾ ਪਰ ਫਿਰ ਵੀ ਸਾਡੀ ਫ਼ੌਜ ਦੇ ਹੱਥ ਨਾ ਆਉਂਦਾ। ਹਰ ਆਉਣ ਵਾਲਾ ਫ਼ੌਜ ਦਾ ਕਮਾਂਡਰ ਇਹੀ ਸਮਝਦਾ ਸੀ ਕਿ ਉਹ ਤਾਂਤੀਆ ਨੂੰ ਫੜ ਲਵੇਗਾ ਤੇ ਉਹ ਉਸ ਦੀ ਗ੍ਰਿਫ਼ਤਾਰੀ ਲਈ ਕੋਸ਼ਿਸ਼ ਕਰਦਾ, ਉਸ ਦਾ ਪਿੱਛਾ ਕਰਦਾ। ਇਕ ਇਕ ਦਿਨ 'ਚ ਚਾਲ੍ਹੀ ਚਾਲ੍ਹੀ ਮੀਲ ਦੂਰ ਨਿਕਲ ਜਾਂਦਾ ਪਰ ਕੋਈ ਵੀ ਬਾਗ਼ੀ ਉਹਨਾਂ ਦੀ ਪਕੜ ਵਿਚ ਨਾ ਆਉਂਦਾ। ਉਹ ਇਕ ਇਕ ਦਿਨ 50-50 ਮੀਲ ਦੌੜ ਲਗਾ ਲੈਂਦੇ ਸਨ। ਸਾਡੇ ਘੋੜੇ ਇਹਨਾਂ ਦਾ ਪਿੱਛਾ ਕਰਦੇ-ਕਰਦੇ ਏਨਾ ਥੱਕ ਜਾਂਦੇ ਸਨ ਕਿ ਉਹਨਾਂ ਨੂੰ ਹਫ਼ਤੇ ਜਾਂ ਦਸ ਦਿਨਾਂ ਤੱਕ ਆਰਾਮ ਦੇਣਾ ਜ਼ਰੂਰੀ ਹੋ ਜਾਂਦਾ ਸੀ। ਤਾਂਤੀਆ ਦਾ ਪਿੱਛਾ ਕਰਨ ਵਿਚ ਪੂਰੀ ਤਾਕਤ ਨਾਲ ਕੰਮ ਲਿਆ ਜਾ ਰਿਹਾ ਸੀ। ਉਹ ਉਸ ਵੇਲੇ ਤੱਕ ਉਹਨਾਂ ਦਾ ਪਿੱਛਾ ਕਰਦੇ ਰਹਿੰਦੇ ਜਦ ਤੱਕ ਉਹ ਥੱਕ ਕੇ ਚਕਨਾਚੂਰ ਨਾ

ਹੋ ਜਾਂਦੇ" ।[1]

ਸਿਲਵੇਸਟਰ ਨੇ ਇਹ ਵੀ ਲਿਖਿਆ ਹੈ ਕਿ ਜਨਤਾ ਕਿਸ ਤਰ੍ਹਾਂ ਉਹਨਾਂ ਦੀ ਸਹਾਇਤਾ ਕਰਦੀ ਸੀ "ਜਨਤਾ ਉਸ ਨੂੰ ਅੰਗਰੇਜ਼ੀ ਫ਼ੌਜ ਦੀ ਪਲ-ਪਲ ਖ਼ਬਰ ਪੁਚਾਉਂਦੀ ਸੀ । ਇਹੀ ਕਾਰਨ ਸੀ ਕਿ ਜਦ ਵੀ ਉਹਨਾਂ ਨੂੰ ਫ਼ੌਜ ਦੇ ਲਾਗੇ ਹੋਣ ਦੀ ਖ਼ਬਰ ਮਿਲਦੀ ਤਾਂ ਉਹ ਕਦੇ ਵੀ ਖੁੱਲ੍ਹੇ ਮੈਦਾਨ ਵਿਚ ਨਹੀਂ ਸਨ ਆਉਂਦੇ । ਸਾਨੂੰ ਬਾਗ਼ੀਆਂ ਦੀਆਂ ਕਾਰਵਾਈਆਂ ਦੀ ਖ਼ਬਰ ਨਹੀਂ ਸੀ ਮਿਲਦੀ ਤੇ ਅੰਗਰੇਜ਼ਾ ਦੇ ਵਫ਼ਾਦਾਰ ਰਾਜਿਆਂ ਦੇ ਇਲਾਕਿਆਂ ਵਿਚ ਵੀ ਸਾਨੂੰ ਉਹਨਾਂ ਦੀਆਂ ਕਾਰਵਾਈਆਂ ਦਾ ਪਤਾ ਨਹੀਂ ਸੀ ਚਲਦਾ ਕਿਉਂਕਿ ਉਥੇ ਵੀ ਜਨਤਾ ਦੀ ਹਮਦਰਦੀ ਬਾਗ਼ੀਆ ਦੇ ਨਾਲ ਹੀ ਸੀ । ਬਾਗ਼ੀਆਂ ਨੂੰ ਰਸਦ ਹਾਸਿਲ ਕਰਨ ਵਿਚ ਕੋਈ ਪਰੇਸ਼ਾਨੀ ਨਹੀਂ ਸੀ ਹੁੰਦੀ । ਸਾਡੇ ਦਸਤੇ ਰਸਦ ਦੀ ਕਮੀ ਕਰਕੇ ਪਰੇਸ਼ਾਨ ਰਹਿੰਦੇ ਸਨ" ।[2]

### ਦੌੜ ਦਾ ਸ਼ੁਰੂ ਹੋਣਾ :

ਅਲੀਪੁਰ (ਜੋਰਾ) ਦੀ ਹਾਰ ਮਗਰੋਂ ਤਾਂਤੀਆ ਰਾਓ ਸਾਹਿਬ ਅਤੇ ਬਾਂਦਾ ਦੇ ਨਵਾਬ ਨਾਲ ਚੰਬਲ ਨਦੀ ਪਾਰ ਕਰਕੇ ਜੈਪੁਰ ਵਲ ਫਰਾਰ ਹੋ ਗਿਆ । ਪਰ ਕਿਉਂਕਿ ਤਾਂਤੀਆ ਦੀ ਇਹ ਚਾਲ ਐਸੀ ਨਹੀਂ ਸੀ, ਜਿਸ ਦਾ ਅੰਦਾਜਾ ਪਹਿਲਾਂ ਤੋਂ ਹੀ ਕਿਸੇ ਨੂੰ ਹੁੰਦਾ । ਇਸ ਲਈ ਰਾਬਰਟਸ ਉਹਨਾ ਦਾ ਪਿੱਛਾ ਨਹੀਂ ਕਰ ਸਕਿਆ । ਇਸ ਤੋਂ ਬਾਅਦ ਤਾਂਤੀਆ ਨੇ ਟੋਂਕ (ਰਾਜਸਥਾਨ) ਵਲ ਕੂਚ ਕੀਤਾ । ਟੋਂਕ ਦਾ ਨਵਾਬ ਡਰ ਕਰਕੇ ਕਿਲ੍ਹੇ ਵਿਚ ਬੰਦ ਹੋ ਗਿਆ ਤੇ ਚਾਰ ਤੋਪਾਂ ਨਾਲ ਫ਼ੌਜ ਨੂੰ ਤਾਂਤੀਆ ਦਾ ਟਾਕਰਾ ਕਰਨ ਲਈ ਭੇਜ ਦਿਤਾ । ਨਵਾਬ ਦੀ ਸਾਰੀ ਫ਼ੌਜ ਤਾਂਤੀਆ ਨਾਲ ਮਿਲ ਗਈ । ਤਾਂਤੀਆ ਇਸ ਫ਼ੌਜ ਨੂੰ ਲੈ ਕੇ ਬੂੰਦੀ ਵਲ ਚਲ ਪਿਆ । ਪਰ ਉਹਨਾਂ ਦੇ ਆਉਣ ਦੀ ਖ਼ਬਰ ਮਿਲਦੇ ਹੀ ਉਸ ਕਿਲ੍ਹੇ ਦੇ ਮਹਾਰਾਜੇ ਨੇ ਸ਼ਹਿਰ ਦਾ ਦਰਵਾਜ਼ਾ ਬੰਦ ਕਰਵਾ ਦਿਤਾ, ਇਸ ਕਰਕੇ ਤਾਂਤੀਆ ਨੂੰ ਉਦੈਪੁਰ ਵਲ ਜਾਣਾ ਪਿਆ । ਹੋਮਸ ਲਗਾਤਾਰ ਉਸ ਦਾ ਪਿੱਛਾ ਕਰ ਰਿਹਾ ਸੀ ਪਰ ਤਾਂਤੀਆ ਹੋਮਸ ਦੇ ਦਸਤਿਆਂ ਤੋਂ ਬਚਦਾ ਹੋਇਆ ਬੰਸਵਾੜਾ ਪੁੱਜਾ । ਇਥੇ ਉਸ ਦਾ ਮੁਕਾਬਲਾ ਰਾਬਰਟ ਨਾਲ ਹੋਇਆ । ਥੋੜ੍ਹੀ ਜਿਹੀ ਝੜਪ ਮਗਰੋਂ ਤਾਤੀਆ ਫਰਾਰ ਹੋ ਗਿਆ ਤੇ ਕੰਕਰੌਲੀ ਪੁੱਜਾ । ਰਾਹ ਵਿਚ ਬਨਾਰਸ ਨਦੀ ਦੇ ਕੋਲ ਪਾਰਕੇ ਨਾਲ ਮੁੱਠ ਭੇੜ ਹੋਈ, ਜਿਸ ਮਗਰੋਂ ਤਾਂਤੀਆ ਨੇ ਚੰਬਲ ਦਾ ਰਾਹ ਲਿਆ । ਨਦੀ ਵਿਚ ਹੜ੍ਹ ਆਉਣ ਦੀ ਵਜ੍ਹਾ ਕਰਕੇ ਨਦੀ ਨੂੰ ਪਾਰ ਨਹੀਂ ਕੀਤਾ ਜਾ ਸਕਦਾ ਸੀ । ਤਾਂਤੀਆ ਨੇ ਨਦੀ ਦੇ ਪ੍ਰਵਾਹ ਦੇ ਨਾਲ-ਨਾਲ ਚਲ ਕੇ ਝਾਲਰਪਟਣ ਦਾ ਰਾਹ ਲਿਆ । ਪਾਰਕੇ ਹੜ੍ਹ ਦੀ ਵਜ੍ਹਾ ਨਾਲ ਉਥੇ ਹੀ ਰੁੱਕ ਗਿਆ ਤੇ ਤਾਂਤੀਆ ਦਾ ਪਿਛਾ ਨਾ ਕਰ ਸਕਿਆ ।

1. ਜੇ. ਐਚ. ਸਿਲਵੇਸਟਰ; ਉਹੀ; ਪੰਨਾ 196-98.
2. ਉਹੀ ।

ਇਥੇ ਪੁੱਜ ਕੇ ਤਾਂਤੀਆ ਨੇ ਪ੍ਰਾਂਤ ਦੀ ਫ਼ੌਜ ਨੂੰ ਆਪਣੇ ਨਾਲ ਮਿਲਾਉਣ ਦੀ ਕੋਸ਼ਿਸ਼ ਕੀਤੀ ਤੇ 60 ਹਜਾਰ ਰੁਪਏ ਚੰਦੇ ਦੀ ਮੰਗ ਕੀਤੀ, ਜਿਸ ਵਿਚੋਂ ਸਿਰਫ਼ 40 ਹਜ਼ਾਰ ਰੁਪਿਆ ਵਸੂਲ ਕੀਤਾ ਗਿਆ । ਤਾਂਤੀਆ ਨੇ 30 ਤੋਪਾਂ ਤੇ ਵੀ ਕਬਜਾ ਕਰ ਲਿਆ, ਪ੍ਰਾਂਤ ਦੀ ਫ਼ੌਜ ਦਾ ਇਕ ਵੱਡਾ ਹਿੱਸਾ ਵੀ ਉਸ ਨਾਲ ਮਿਲ ਗਿਆ ।

## ਇੰਦੌਰ ਤੇ ਹਮਲਾ :

ਸਤੰਬਰ ਦੇ ਅਖ਼ੀਰ ਵਿਚ ਤਾਂਤੀਆ ਨੇ ਚੰਗੀ ਖਾਸੀ ਫੌਜ ਦੇ ਨਾਲ ਇੰਦੌਰ ਦਾ ਰਾਹ ਲਿਆ । ਅੰਗਰੇਜੀ ਫ਼ੌਜ ਨੇ ਤਾਂਤੀਆ ਦੇ ਆਸ ਪਾਸ ਜੋ ਘੇਰਾ ਬਣਾਇਆ ਸੀ ਉਸ ਤੋਂ ਉਹ ਬਾਹਰ ਨਿਕਲ ਆਇਆ । ਇਹ ਇਕ ਮੁਸਕਲ ਕੰਮ ਸੀ ਪਰ ਤਾਂਤੀਆ ਨੇ ਬੜੀ ਹੁਸਿਆਰੀ ਨਾਲ ਦੁਸਮਨ ਨੂੰ ਧੋਖਾ ਦਿਤਾ ਤੇ ਉਸ ਦੇ ਜਾਲ ਤੋਂ ਬਾਹਰ ਨਿਕਲ ਆਇਆ । ਮਿਲੇਸਨ ਨੇ ਲਿਖਿਆ ਹੈ "ਜਿਸ ਹੁਸਿਆਰੀ ਅਤੇ ਬਹਾਦਰੀ ਨਾਲ ਤਾਂਤੀਆ ਨੇ ਇਹ ਕਮਾਲ ਦਿਖਾਇਆ, ਉਸ ਦੀ ਤਾਰੀਫ਼ ਕੀਤੇ ਬਿਨਾਂ ਨਹੀਂ ਰਿਹਾ ਜਾ ਸਕਦਾ" ।[1] ਪਰ ਮਿਕਾਇਲ ਨੇ ਇਸ ਚਾਲ ਦਾ ਅੰਦਾਜ਼ਾ ਪਹਿਲਾ ਹੀ ਲਗਾ ਲਿਆ ਸੀ ਤੇ ਇੰਦੌਰ ਦੀ ਸੁਰੱਖਿਆ ਲਈ ਕਰਨਲ ਲੱਾਕਹਰਟ ਦੀ ਨਿਗਰਾਨੀ ਵਿਚ ਅੰਗਰੇਜ਼ੀ ਫ਼ੌਜ ਦਾ ਇਕ ਦਸਤਾ ਉੱਜੈਨ ਭੇਜ ਦਿਤਾ । ਜਦ ਕਰਨਲ ਲੱਾਕਹਰਟ ਰਾਜਗੜ੍ਹ ਦੇ ਲਾਗੇ ਪੁੱਜਾ ਤਾਂ ਰਾਤ ਦਾ ਸਮਾਂ ਸੀ । ਚਾਰ ਦੀਵਾਰੀ (ਸਹਿਰ ਦੀ) ਦੇ ਲਾਗੇ ਤਾਂਤੀਆਂ ਦੀ ਫ਼ੌਜ ਨੇ ਪੜਾਅ ਕੀਤਾ ਹੋਇਆ ਸੀ । ਲੱਾਕਹਰਟ ਦੀ ਫੌਜ ਦਿਨ ਭਰ ਦੇ ਸਫਰ ਤੋਂ ਥੱਕ ਚੁੱਕੀ ਸੀ । ਇਸ ਲਈ ਉਸ ਨੇ ਸਵੇਰਾ ਹੋਣ ਤੱਕ ਤਾਂਤੀਆ ਦੀ ਫੌਜ ਤੇ ਹਮਲਾ ਕਰਨ ਦਾ ਪ੍ਰੋਗਰਾਮ ਰੱਦ ਕਰ ਦਿਤਾ ਤਾਂਕਿ ਫ਼ੌਜ ਰਾਤ ਭਰ ਆਰਾਮ ਕਰਕੇ ਚੁਸਤ ਹੋ ਸਕੇ । ਪਰ ਸਵੇਰੇ ਖਤਾ ਚਲਿਆ ਕਿ ਤਾਂਤੀਆ ਦੀ ਫ਼ੌਜ ਉਥੋਂ ਭੱਜ ਚੁੱਕੀ ਹੈ । ਉਸ ਨੇ ਤਾਂਤੀਆ ਦੀ ਭੱਜਦੀ ਹੋਈ ਫ਼ੌਜ ਦਾ ਪਿੱਛਾ ਕੀਤਾ ਤੇ ਬਿਉਰਾ ਵਿਚ ਉਸ ਨੂੰ ਫੜ ਲਿਆ । ਥੋੜ੍ਹੀ ਜਿਹੀ ਝੜਪ ਮਗਰੋਂ ਬਾਗ਼ੀ ਨਾਕਾਮ ਹੋ ਕੇ ਉਥੋਂ ਭੱਜ ਗਏ ਤੇ ਲੱਾਕਹਰਟ ਨੇ ਉਹਨਾਂ ਦੀਆਂ 27 ਤੋਪਾਂ ਤੇ ਕਬਜਾ ਕਰ ਲਿਆ ।

ਇਹਨਾਂ ਹਾਰਾਂ ਦੇ ਬਾਵਜੂਦ ਵੀ ਤਾਂਤੀਆ ਨੇ ਹਿੰਮਤ ਨਾ ਹਾਰੀ ਤੇ ਬੁੰਦੇਲਖੰਡ ਨੂੰ ਆਪਣੀ ਫ਼ੌਜੀ-ਕਾਰਵਾਈਆਂ ਦਾ ਨਵਾਂ ਗੜ੍ਹ ਬਣਾ ਲਿਆ । ਮੀਂਹ ਸ਼ੁਰੂ ਹੋ ਚੁਕਿਆ ਸੀ । ਇਸ ਲਈ ਉਹਨਾਂ ਨੂੰ ਥੋੜ੍ਹਾ ਬਹੁਤ ਸਮਾਂ ਆਰਾਮ ਕਰਨ ਵਾਸਤੇ ਮਿਲ ਗਿਆ, ਜਿਸ ਦੀ ਉਹਨਾਂ ਨੂੰ ਸਖ਼ਤ ਜ਼ਰੂਰਤ ਸੀ । ਕੁਝ ਹੀ ਦਿਨਾਂ ਮਗਰੋਂ ਉਸ ਨੇ ਈਸਰਗੜ੍ਹ ਤੇ ਹਮਲਾ ਕੀਤਾ ਅਤੇ ਬਹੁਤ ਸਾਰੇ ਅਸਲੇ ਅਤੇ ਤੋਪਖਾਨੇ ਤੇ ਕਬਜ਼ਾ ਕਰ ਲਿਆ । ਇਸ ਤੋਂ ਬਾਅਦ ਉਸ ਨੇ ਆਪਣੀ ਫ਼ੌਜ ਨੂੰ ਦੋ ਹਿੱਸਿਆ ਵਿਚ

1. ਕਰਨਲ ਜੀ. ਬੀ. ਮਿਲੇਸਨ; ਉਹੀ; ਭਾਗ II, ਪੰਨਾ 341.

ਵੰਡ ਦਿਤਾ । ਇਕ ਹਿੱਸੇ ਨੂੰ ਰਾਓ ਸਾਹਿਬ ਦੀ ਨਿਗਰਾਨੀ ਵਿਚ ਲਲਿਤਪੁਰ ਤੇ ਹਮਲਾ ਕਰਨ ਲਈ ਭੇਜ ਦਿਤਾ, ਇਹ ਸ਼ਹਿਰ ਝਾਂਸੀ ਦੇ ਨੇੜੇ ਸੀ । ਫ਼ੌਜ ਦੇ ਦੂਜੇ ਹਿੱਸੇ ਨੂੰ ਤਾਂਤੀਆ ਆਪਣੇ ਨਾਲ ਲੈ ਕੇ ਚੰਦੇਰੀ ਦੇ ਕਿਲ੍ਹੇ ਤੇ ਹਮਲਾ ਕਰਨ ਲਈ ਚਲਿਆ ਗਿਆ । ਤਾਂਤੀਆ ਨੂੰ ਉਮੀਦ ਸੀ ਕਿ ਚੰਦੇਰੀ 'ਚ ਤੈਨਾਤ ਸਿੰਧੀਆ ਦੇ ਫ਼ੌਜੀ ਦਸਤੇ ਉਸ ਨਾਲ ਮਿਲ ਜਾਣਗੇ ਪਰ ਇੰਜ ਨਹੀਂ ਹੋਇਆ । ਸਿੰਧੀਆ ਦੇ ਫ਼ੌਜੀ ਦਸਤੇ ਉਸ ਨਾਲ ਨਹੀਂ ਮਿਲੇ । ਇਸ ਲਈ ਉਸ ਨੂੰ ਮੰਗਰੌਲੀ ਵਲ ਜਾਣਾ ਪਿਆ, ਜਿਥੇ 10 ਅਕਤੂਬਰ ਨੂੰ ਉਹਨਾਂ ਦਾ ਮੁਕਾਬਲਾ ਮਿਕਾਇਲ ਨਾਲ ਹੋਇਆ । ਇਸ ਲੜਾਈ ਵਿਚ ਤਾਂਤੀਆ ਨੂੰ ਹਾਰ ਹੋਈ ਪਰ ਉਹ ਖ਼ੁਦ ਕਿਸੇ ਤਰ੍ਹਾਂ ਬਚ ਨਿਕਲਿਆ ਅਤੇ ਚੰਬਲ ਨੂੰ ਪਾਰ ਕਰਕੇ ਲਲਿਤਪੁਰ ਵਿਚ ਰਾਓ ਸਾਹਿਬ ਨਾਲ ਜਾ ਮਿਲਿਆ । ਉੱਥੇ ਪੁੱਜਣ ਮਗਰੋਂ ਉਸ ਨੂੰ ਪਤਾ ਚਲਿਆ ਕਿ ਉਹਨਾਂ ਦੇ ਸਾਰੇ ਰਾਹ ਬੰਦ ਹੋ ਚੁੱਕੇ ਹਨ ।

### ਤਾਂਤੀਆ ਨਰਬਦਾ ਪਾਰ ਕਰਦਾ ਹੈ :

ਤਾਂਤੀਆ ਨੇ ਹੁਣ ਇਕ ਐਸਾ ਕਾਰਨਾਮਾ ਦਿਖਾਇਆ, ਜਿਸ ਨੇ ਸਾਰੇ ਹਿੰਦੁਸਤਾਨ ਵਿਚ ਡਰ ਦੀ ਲਹਿਰ ਦੌੜਾ ਦਿਤੀ । ਆਪਣਾ ਪਿੱਛਾ ਕਰਨ ਵਾਲੇ ਅੰਗਰੇਜ਼ ਫ਼ੌਜੀ ਕਮਾਂਡਰ ਨੂੰ ਧੋਖਾ ਦੇ ਕੇ ਉਸ ਨੇ ਨਰਬਦਾ ਨਦੀ ਨੂੰ ਪਾਰ ਕੀਤਾ । ਲੈਫ਼ਟੀਨੈਂਟ ਕਰਨਲ ਬੀਚਰ ਵੀ, ਜੋ ਦੱਖਣ ਤੋਂ ਮਿਕਾਇਲ ਦੀ ਮਦਦ ਲਈ ਆਇਆ ਸੀ, ਤਾਂਤੀਆ ਨੂੰ ਨਾ ਰੋਕ ਸਕਿਆ । ਤਾਂਤੀਆ ਰਾਓ ਸਾਹਿਬ ਦੀ ਮਦਦ ਨਾਲ ਇਕ ਵੱਡੀ ਫ਼ੌਜ ਲੈ ਕੇ ਹੋਸ਼ੰਗਾਬਾਦ, ਜੋ ਹੁਣ ਮੱਧ ਪ੍ਰਦੇਸ਼ ਹੈ, ਤੋਂ 40 ਮੀਲ ਦੂਰ ਪੁੱਜਾ ।

ਤਾਂਤੀਆ ਦੇ ਨਰਬਦਾ ਪਾਰ ਕਰ ਲੈਣ ਕਰਕੇ ਦੂਰ-ਦੂਰ ਤਾਈਂ ਦਹਿਸ਼ਤ ਫੈਲ ਗਈ । ਮਰਾਠਿਆਂ ਦੀ ਜ਼ਮੀਨ ਤੇ ਆਖ਼ਰੀ ਪੇਸ਼ਵਾ ਰਾਜਾ ਦਾ ਭਤੀਜਾ ਇਕ ਵੱਡੀ ਫ਼ੌਜ ਦੇ ਨਾਲ ਉਥੇ ਮੌਜੂਦ ਸੀ "ਇਸ ਗੱਲ ਦਾ ਡਰ ਸੀ ਕਿ ਤਾਂਤੀਆ ਦੀ ਫ਼ੌਜ ਪੂਰੀ ਮਰਹੱਠਾ ਆਬਾਦੀ ਨੂੰ ਬਗ਼ਾਵਤ ਲਈ ਉਕਸਾ ਨਾ ਦੇਵੇ । ਬੰਬਈ ਦੀ ਸਰਕਾਰ ਇਸ ਮਸਲੇ ਕਾਰਨ ਖ਼ਾਸ ਕਰਕੇ ਪਰੇਸ਼ਾਨ ਸੀ ।" ਅਤੇ ਇਸ ਡਰ ਦਾ ਅਹਿਸਾਸ ਮਦਰਾਸ ਤੱਕ ਵੀ ਕੀਤਾ ਜਾ ਰਿਹਾ ਸੀ, ਪਰ ਇੰਜ ਹੋਇਆ ਨਹੀਂ ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਤਾਂਤੀਆ ਦਾ ਇਹ ਇਕ ਬੜੀ ਵੱਡੀ ਦਲੇਰੀ ਦਾ ਕੰਮ ਸੀ ।

ਮਿਲੇਸਨ ਲਿਖਦਾ ਹੈ "ਇਕ ਐਸੇ ਵੇਲੇ, ਜਦ ਬਗ਼ਾਵਤ ਆਪਣੀ ਆਖ਼ਰੀ ਘੜੀ ਤੇ ਸੀ, ਬਾਗ਼ੀਆਂ ਨੇ ਇਕ ਐਸਾ ਕਾਰਨਾਮਾ ਕਰ ਦਿਖਾਇਆ, ਜੋ 12 ਮਹੀਨੇ ਪਹਿਲਾਂ ਹੋ ਗਿਆ ਹੁੰਦਾ ਤਾਂ ਬਰਤਾਨਵੀ ਸਾਮਰਾਜ ਦੇ ਲਈ ਬਹੁਤ ਖ਼ਤਰਨਾਕ ਸਾਬਿਤ ਹੋ ਸਕਦਾ ਸੀ । ਜਿਸ ਦੇ ਨਤੀਜੇ ਵਜੋਂ ਨਾ ਸਿਰਫ਼ ਪੱਛਮੀ ਪ੍ਰਾਂਤ ਬਲਕਿ ਨਿਜ਼ਾਮ (ਹੈਦਰਾਬਾਦ) ਦਾ ਰਾਜ ਅਤੇ ਦੱਖਣੀ ਭਾਰਤ ਵੀ ਬਗ਼ਾਵਤ ਦੀ ਲਪੇਟ ਵਿਚ

ਆ ਸਕਦਾ ਸੀ" ।[1]

ਭੋਸਲਿਆਂ ਦਾ ਇਹ ਇਹ ਇਲਾਕਾ, ਜੋ ਕੁਝ ਸਾਲ ਪਹਿਲਾਂ ਅੰਗਰੇਜ਼ਾਂ ਦੇ ਕਬਜ਼ੇ ਵਿਚ ਸੀ, ਜਿਸ ਕਰਕੇ ਉਥੋਂ ਦੀ ਜਨਤਾ ਵੀ ਕਾਫੀ ਪਰੇਸ਼ਾਨ ਸੀ, ਉਹਨਾਂ ਲੋਕਾਂ ਨੇ ਤਾਂਤੀਆ ਤੋਪੇ ਵਲ ਕੋਈ ਖ਼ਾਸ ਧਿਆਨ ਨਾ ਦਿਤਾ । ਨਿਰਾਸ਼ ਹੋ ਕੇ ਤਾਂਤੀਆ ਨੇ ਤਾਪਤੀ ਨਦੀ ਨੂੰ ਪਾਰ ਕਰਕੇ ਮਰਾਠਿਆਂ ਦੇ ਇਲਾਕੇ (ਦੱਖਣ) ਵਿਚ ਜਾਣ ਦਾ ਫ਼ੈਸਲਾ ਕੀਤਾ ਪਰ ਉਹਨਾਂ ਨੂੰ ਉਸ ਵੇਲੇ ਪਤਾ ਚਲਿਆ ਕਿ ਉਹਨਾਂ ਦੇ ਦੁਸਮਨ ਪੂਰੀ ਤਰ੍ਹਾਂ ਹੁਸਿਆਰ ਹਨ । ਬੀਚਰ ਪਹਿਲਾਂ ਹੀ ਫ਼ੌਜ ਲੈ ਕੇ ਦੱਖਣ ਪੁੱਜ ਚੁੱਕਾ ਸੀ । ਤਾਤੀਆ ਲਈ ਇਹ ਗੱਲ ਚੌਕਸ ਕਰ ਦੇਣ ਵਾਲੀ ਸੀ ਕਿਉਂਕਿ ਉਹ ਸਤਪੁੜਾ ਦੇ ਪਹਾੜਾਂ ਨੂੰ ਪਾਰ ਕਰਕੇ ਨਾਨਾ ਦੇ ਇਲਾਕੇ ਵਿਚ ਪੁੱਜ ਕੇ ਰਾਓ ਸਾਹਿਬ ਨਾਲ ਨਹੀਂ ਮਿਲ ਸਕਦਾ ਸੀ, ਜੋ ਉਥੇ ਪਹਿਲਾਂ ਤੋਂ ਹੀ ਮੌਜੂਦ ਸੀ । ਆਪਣੀਆਂ ਕੋਸ਼ਿਸ਼ਾਂ ਤੇ ਪਾਣੀ ਫਿਰਦਿਆਂ ਦੇਖ ਕੇ ਤਾਂਤੀਆ ਅਸੀਰਗੜ੍ਹ ਵਲ ਚਲ ਪਿਆ । ਇਹ ਇਲਾਕਾ ਕੁਝ ਜ਼ਿਆਦਾ ਸੁਰੱਖਿਅਤ ਸੀ ਤੇ ਉਹ ਆਸਾਨੀ ਨਾਲ ਕੁਰਗਾਓਂ ਤੱਕ ਪੁੱਜ ਗਿਆ, ਜੋ ਨਿਮਾਰ ਇਲਾਕੇ ਦਾਂ ਇਕ ਵੀਰਾਨ ਸ਼ਹਿਰ ਸੀ । ਇਥੋਂ ਹੋਲਕਰ ਦੀ ਫ਼ੌਜ ਦੇ ਕੁਝ ਬਾਗ਼ੀ ਦਸਤੇ ਉਸ ਨਾਲ ਸਾਮਿਲ ਹੋ ਗਏ ।

## ਸੁਫ਼ਨਾ, ਜੋ ਪੂਰਾ ਨਾ ਹੋਇਆ :

ਇਹਨਾਂ ਸਿਪਾਹੀਆਂ ਨੂੰ ਨਾਲ ਲੈ ਕੇ ਤਾਂਤੀਆ ਨੇ 23 ਅਕਤੂਬਰ ਨੂੰ ਬੰਬਈ–ਆਗਰਾ ਸੜਕ ਨੂੰ ਪਾਰ ਕਰਕੇ ਅੰਗਰੇਜੀ ਫ਼ੌਜ ਦੇ ਲਈ ਰਸਦ ਲਿਜਾਣ ਵਾਲੀਆਂ ਗੱਡੀਆਂ ਨੂੰ ਲੁਟਿਆ । ਟੈਲੀਗਰਾਫ ਦੀਆਂ ਤਾਰਾਂ ਕੱਟ ਦਿਤੀਆਂ । ਹੁਣ ਉਹ ਬੜੌਦਾ ਤੇ ਹਮਲਾ ਕਰਨਾ ਚਾਹੁੰਦਾ ਸੀ, ਜਿਥੋਂ ਦਾ ਰਾਜਾ ਮਰਾਠਾ ਸੀ, ਤੇ ਨਾਨਾ ਨਾਲ ਹਮਦਰਦੀ ਰਖਦਾ ਸੀ । ਪਰ ਤਾਂਤੀਆ ਦੀ ਇਸ ਚਾਲ ਦਾ ਅੰਦਾਜ਼ਾ ਲਗਾ ਕੇ ਅੰਗਰੇਜ਼ਾਂ ਨੇ ਉਸ ਨੂੰ ਫੜਨ ਵਾਸਤੇ ਚੌਹੀਂ ਪਾਸੀਂ ਫ਼ੌਜ ਦਾ ਜਾਲ ਫੈਲਾ ਦਿਤਾ ਸੀ । ਗੁਜਰਾਤ ਵਲ ਤਾਂਤੀਆ ਨੂੰ ਅੱਗੇ ਆਉਣ ਤੋਂ ਰੋਕਣ ਵਾਸਤੇ ਰਾਬਰਟ ਮੌਜੂਦ ਸੀ । ਪੂਰਬ ਵਿਚ ਪਾਰਕੇ ਸੀ । ਹਿਲ ਨੇ ਪੱਛਮ ਵਲ ਖਾਨਦੇਸ਼ ਤੇ ਪੜਾਅ ਕੀਤਾ ਹੋਇਆ ਸੀ । ਨਰਬਦਾ ਦੇ ਦੂਜੇ ਪਾਸੇ ਸੂਥਰਲੈਂਡ ਆਪਣੇ ਦਸਤਿਆਂ ਨਾਲ ਮੌਜੂਦ ਸੀ । ਨਰਬਦਾ ਦੀ 50 ਗਜ਼ ਦੀ ਚੌੜਾਈ ਤਾਂਤੀਆ ਤੇ ਸੂਥਰਲੈਂਡ ਦੇ ਵਿਚਕਾਰ ਰੁਕਾਵਟ ਸੀ । ਦਰਿਆ ਦੇ ਕਿਨਾਰੇ ਉੱਚੇ ਅਤੇ ਮੁਸ਼ਕਲ ਸਨ । ਦਰਿਆ ਨੂੰ ਪਾਰ ਕਰਨਾ ਅਤੇ ਦੁਸ਼ਮਨ ਦਾ ਮੁਕਾਬਲਾ ਕਰਨਾ ਬਹੁਤ ਹੀ ਮੁਸ਼ਕਲ ਕੰਮ ਸੀ ਪਰ ਤਾਂਤੀਆ ਨੇ ਇਸ ਨੂੰ ਆਸਾਨ ਬਣਾ ਦਿਤਾ । ਦਰਿਆ ਵਿਚ ਉੱਤਰ ਕੇ ਉਹ ਬੜੌਦਾ ਵਲ ਰਵਾਨਾ ਹੋ ਗਿਆ । ਉਸ ਲਈ ਇਹ ਆਖ਼ਰੀ ਮੌਕਾ ਸੀ ।

---

1. ਕਰਨਲ ਜੀ. ਬੀ. ਮਿਲੇਸਨ; ਉਹੀ; ਭਾਗ IV; ਪੰਨਾ 239–40.

ਮਿਲੇਸਨ ਨੇ ਲਿਖਿਆ ਹੈ "ਤਾਂਤੀਆ ਅਤੇ ਉਸ ਦੇ ਦਸਤਿਆਂ ਨੇ ਇਸ ਮੌਕੇ ਤੇ ਤੇਜ ਰਫ਼ਤਾਰੀ ਦਾ ਉਹ ਬੇਮਿਸਾਲ ਨਮੂਨਾ ਪੇਸ਼ ਕੀਤਾ, ਜਿਸ ਕਾਰਨ ਹਿੰਦੁਸਤਾਨੀ ਸਿਪਾਹੀ ਮਸ਼ਹੂਰ ਹਨ ਤੇ ਇਹ ਕਹਿਣਾ ਵੀ ਗ਼ਲਤ ਨਹੀਂ ਹੋਵੇਗਾ ਕਿ ਦੁਨੀਆਂ ਦੇ ਕਿਸੇ ਵੀ ਕੋਨੇ ਦੇ ਜਾਂ ਹਿੱਸੇ ਦੇ ਸਿਪਾਹੀ ਤੇਜ਼ ਰਫ਼ਤਾਰੀ ਵਿਚ ਉਹਨਾਂ ਦਾ ਮੁਕਾਬਲਾ ਨਹੀਂ ਕਰ ਸਕਦੇ"।[1] ਤਾਂਤੀਆ ਦਾ ਪਿੱਛਾ ਕਰਨ ਵਾਲਿਆਂ ਦੀ ਗਿਣਤੀ ਬਹੁਤ ਜਿਆਦਾ ਸੀ। ਉਹ ਬੜੌਦਾ ਤੋਂ ਸਿਰਫ 50 ਮੀਲ ਦੂਰ ਸੀ ਕਿ ਪਹਿਲੀ ਦਸੰਬਰ ਨੂੰ 'ਛੋਟਾ ਉਦੈਪੁਰ' ਦੇ ਕੋਲ ਪਾਰਕੇ ਨੇ ਉਸ ਦਾ ਰਾਹ ਰੋਕ ਲਿਆ। ਇਸ ਤਰ੍ਹਾਂ ਇਹ ਆਖ਼ਿਰੀ ਮੌਕਾ ਵੀ ਤਾਂਤੀਆ ਦੇ ਹੱਥੋਂ ਨਿਕਲ ਗਿਆ।

## ਨਿਰਾਸ਼ ਕਰਨ ਵਾਲੇ ਹਾਲਾਤ :

ਹੁਣ ਜਦ ਕਿ ਬੜੌਦਾ ਨੂੰ ਨਾਲ ਮਿਲਾਉਣ ਦਾ ਸੁਫਨਾ ਟੁੱਟ ਚੁਕਿਆ ਸੀ। ਤਾਂਤੀਆ ਅਤੇ ਰਾਓ ਸਾਹਿਬ ਨੇ ਰਾਜਸਥਾਨ ਦੇ ਦੱਖਣੀ ਸਿਰੇ ਤੇ ਬੰਸਵਾੜਾ ਦੇ ਜੰਗਲਾਂ ਵਿਚ ਪਨਾਹ ਲੈ ਲਈ। ਉਹ ਉਸ ਵੇਲੇ ਬਹੁਤ ਪਰੇਸ਼ਾਨ ਸਨ। ਰਾਣੀ (ਮਲਕਾ) ਵਲੋਂ ਕੀਤੇ ਗਏ ਮਾਫੀ ਦੇ ਐਲਾਨ ਦਾ ਫਾਇਦਾ ਚੁਕਦੇ ਹੋਏ ਬਾਂਦਾ ਦਾ ਨਵਾਬ ਉਹਨਾਂ ਦਾ ਸਾਥ ਛੱਡ ਕੇ ਅੰਗਰੇਜ਼ਾਂ ਸਾਹਮਣੇ ਹਥਿਆਰ ਸੁੱਟ ਚੁਕਿਆ ਸੀ। ਉਹ ਚੌਹੀਂ ਪਾਸੀਂ ਘਿਰੇ ਹੋਏ ਸਨ। ਰਾਬਰਟਸ ਪੱਛਮ ਵਲੋਂ ਜੰਗਲ ਦੀ ਨਿਗਰਾਨੀ ਕਰ ਰਿਹਾ ਸੀ। ਮਹੂ ਤੋਂ ਕਰਨਲ ਸੋਮਰਸਟ ਨੂੰ ਜੰਗਲ ਦੇ ਪੂਰਬੀ ਅਤੇ ਦੱਖਣ ਪੂਰਬ ਦੀ ਨਿਗਰਾਨੀ ਲਈ ਭੇਜ ਦਿਤਾ ਗਿਆ ਸੀ। ਨਰਬਦਾ ਦਾ ਦੱਖਣੀ ਕਿਨਾਰਾ ਪਹਿਲਾਂ ਹੀ ਬੰਦ ਕਰ ਦਿਤਾ ਗਿਆ ਸੀ ਪਰ ਇਹਨਾਂ ਦੋਹਾ ਯੋਧਿਆਂ ਨੇ ਫਿਰ ਵੀ ਹਾਰ ਨਾ ਮੰਨੀ। ਉਹਨਾਂ ਨੇ ਆਪਣੇ ਚੌਹਾ ਪਾਸਿਆਂ ਦੇ ਫ਼ੌਜੀ ਘੇਰਿਆਂ ਨੂੰ ਤੋੜ ਦਿਤਾ ਤੇ ਮੇਵਾੜ ਪੁੱਜ ਗਏ। ਤਾਂ ਕਿ ਉਥੋਂ ਦੇ ਰਾਜਾ ਅਤੇ ਉਸ ਦੇ ਸਰਦਾਰ ਕੇਸਰੀ ਸਿੰਘ ਦੇ ਮਤਭੇਦਾਂ ਦਾ ਫ਼ਾਇਦਾ ਉਠਾ ਸਕਣ। ਕੇਸਰੀ ਸਿੰਘ ਨੇ ਉਹਨਾਂ ਦੀ ਸਹਾਇਤਾ ਕੀਤੀ ਤੇ ਉਹਨਾਂ ਲਈ ਰਸਦ ਆਦਿ ਦਾ ਪ੍ਰਬੰਧ ਕੀਤਾ। ਭੀਲਵਾੜੇ ਦੇ ਰਾਹ ਤੋਂ ਜਾ ਕੇ ਤਾਂਤੀਆ ਨੇ ਪਰਤਾਪਗੜ੍ਹ ਤੇ ਮੁੜ ਹਮਲਾ ਕੀਤਾ। ਉਹ ਪਹਿਲਾਂ ਵੀ ਇਕ ਵੇਰ ਪਰਤਾਪਗੜ੍ਹ ਨੂੰ ਆਪਣੇ ਹਮਲੇ ਦਾ ਸ਼ਿਕਾਰ ਬਣਾ ਚੁੱਕੇ ਸਨ ਪਰ ਇਥੋਂ ਦੇ ਸਿਪਾਹੀਆਂ ਨੇ ਵੀ ਉਹਨਾਂ ਨੂੰ ਕਿਸੇ ਤਰ੍ਹਾਂ ਦਾ ਮੌਕਾ ਨਾ ਦਿਤਾ ਤੇ ਮੇਜਰ ਰੌਕ ਨੇ ਉਹਨਾਂ ਤੇ ਹਮਲਾ ਕਰ ਦਿਤਾ। ਮਾਮੂਲੀ ਝੜਪ ਪਿੱਛੋਂ ਤਾਂਤੀਆ ਹਾਰ ਕੇ ਜ਼ੀਰਾਪੁਰ ਪੱਜਿਆ ਪਰ ਮਹੂ ਤੋਂ ਆਏ ਹੋਏ ਬੈਨਸਨ ਦੇ ਦਸਤਿਆਂ ਨੇ 29 ਦਸੰਬਰ ਨੂੰ ਤਾਂਤੀਆ ਨੂੰ ਇਥੋਂ ਭੱਜਣ ਤੇ ਵੀ ਮਜਬੂਰ ਕਰ ਦਿਤਾ।

---

1. ਮਿਲੇਸਨ; ਉਹੀ; ਭਾਗ III; ਪੰਨਾ 350.

## ਤਾਂਤੀਆ ਦੀ ਨਵੀਂ ਏਕਤਾ :

1859 ਦੇ ਸ਼ੁਰੂ ਵਿਚ ਤਾਂਤੀਆ ਨੇ ਆਪਣੀਆ ਕਾਰਵਾਈਆਂ ਰਾਜਪੂਤਾਨੇ ਦੇ ਰਾਜ ਕੋਟੇ ਦੇ ਇਲਾਕੇ ਵਿਚ ਸ਼ੁਰੂ ਕਰ ਦਿਤੀਆਂ। ਹੁਣ ਉਹਨਾਂ ਨੂੰ ਦੋ ਨਵੇਂ ਸਾਥੀ ਮਿਲ ਗਏ ਸਨ, ਮਾਨ ਸਿੰਘ ਅਤੇ ਫ਼ਿਰੋਜ਼ਸ਼ਾਹ, ਜੋ ਉਹਨਾਂ ਦੀ ਸਹਾਇਤਾ ਕਰ ਰਹੇ ਸਨ। ਮਾਨ ਸਿੰਘ ਨਾਰਵਾੜ ਵੀ ਰਾਜਪੂਤ ਸਰਦਾਰ ਸੀ। ਉਸ ਦਾ ਅੰਗਰੇਜ਼ੀ ਸਰਕਾਰ ਨਾਲ ਕੋਈ ਝਗੜਾ ਨਹੀਂ ਸੀ ਪਰ ਉਹ ਸਿੰਧੀਆ ਦਾ ਦੁਸ਼ਮਨ ਸੀ। ਕਿਉਂਕਿ ਸਿੰਧੀਆ ਨੇ ਮਾਨ ਸਿੰਘ ਦੇ ਚਾਚਾ ਦੀ ਮੌਤ ਮਗਰੋਂ ਉਸ ਨੂੰ ਉਸ ਦੀ ਜਾਇਦਾਦ ਤੋਂ ਬੇਦਖਲ ਕਰ ਦਿਤਾ ਸੀ, ਜਿਸ ਦਾ ਉਹ ਕਾਨੂੰਨੀ ਵਾਰਿਸ ਸੀ। ਇਸ ਬੇਇਨਸਾਫ਼ੀ ਨਾਲ ਗੁੱਸੇ ਵਿਚ ਆ ਕੇ ਉਸ ਨੇ ਚਾਰ ਸੌ ਸਿਪਾਹੀਆਂ ਦਾ ਇਕ ਦਸਤਾ ਤਿਆਰ ਕਰਕੇ ਜਬਰਦਸਤੀ 'ਪਉੜੀ' ਦੇ ਕਿਲ੍ਹੇ ਤੇ ਕਬਜ਼ਾ ਕਰ ਲਿਆ ਸੀ। ਪਰ ਨੈਪੀਅਰ ਨੇ ਕਿਲ੍ਹੇ ਤੇ ਹਮਲਾ ਕਰਕੇ ਉਸ ਨੂੰ ਉਥੋਂ ਕੱਢ ਦਿਤਾ ਸੀ ਇਸ ਲਈ ਹੁਣ ਉਹ ਅੰਗਰੇਜ਼ਾਂ ਦਾ ਵੀ ਦੁਸ਼ਮਨ ਹੋ ਗਿਆ ਸੀ ਅਤੇ ਨਵੇਂ ਸਾਲ ਦੇ ਸ਼ੁਰੂ ਹੋਣ ਤੋਂ ਥੋੜ੍ਹੇ ਦਿਨ ਪਹਿਲਾਂ ਨਾਹਰਗੜ੍ਹ ਵਿਚ ਤਾਤੀਆ ਨਾਲ ਮਿਲ ਗਿਆ।

ਸਹਿਜਾਦਾ ਫਿਰੋਜਸ਼ਾਹ ਮੁਗਲਾ ਦੇ ਸਾਹੀ ਖਾਨਦਾਨ ਦਾ ਮੈਂਬਰ ਸੀ ਤੇ ਅੱਵਧ ਤੋਂ ਫਰਾਰ ਹੋਇਆ ਸੀ ਤੇ ਗੰਗਾ ਨੂੰ ਪਾਰ ਕਰਕੇ ਉਹ ਰਾਬਰਟਸ ਦੀ ਫ਼ੌਜ ਨੂੰ ਧੋਖਾ ਦੇ ਕੇ ਕਾਲਪੀ ਵਲ ਰਵਾਨਾ ਹੋ ਗਿਆ ਸੀ ਪਰ ਰੇਨੌਂਡ ਵਿਚ ਨੈਪੀਅਰ ਨੇ ਆਖਿਰਕਾਰ ਉਸ ਨੂੰ ਫੜ ਹੀ ਲਿਆ ਪਰ ਉਥੋਂ ਉਹ ਆਪਣੀ ਟੁੱਟੀ ਹੋਈ ਫ਼ੌਜ ਨੂੰ ਲੈ ਕੇ ਫਰਾਰ ਹੋ ਗਿਆ ਅਤੇ ਅਰੋਨੀ ਦੇ ਜੰਗਲਾਂ ਵਿਚ ਛਿਪ ਗਿਆ। ਚੰਬਲ ਅਤੇ ਨਰਬਦਾ ਨੂੰ ਪਾਰ ਕਰਕੇ ਤਾਂਤੀਆਂ ਨੇ ਜੋ ਜਬਰਦਸਤ ਕਾਰਨਾਮਾ ਦਿਖਾਇਆ ਸੀ, ਉਸ ਦੀ ਖਬਰ ਪਾ ਕੇ ਫਿਰੋਜ਼ਸ਼ਾਹ ਉਸ ਕੋਲ ਆਇਆ ਸੀ।

## ਹਰ ਥਾਂ ਮੌਜੂਦ ਤਾਂਤੀਆ :

ਜਿਸ ਵੇਲੇ ਤਾਂਤੀਆ ਨੂੰ ਮੁਗਲ ਸ਼ਹਿਜ਼ਾਦਾ ਦੇ ਪ੍ਰੋਗਰਾਮ ਦਾ ਪਤਾ ਚਲਿਆ ਤਾਂ ਉਹ ਹਰ ਪਾਸਿਓਂ ਘਿਰ ਚੁਕਿਆ ਸੀ ਤੇ ਬੱਚ ਨਿਕਲਣਾ ਮੁਸ਼ਕਲ ਦਿਖਾਈ ਦਿੰਦਾ ਸੀ ਪਰ ਤਾਂਤੀਆ ਆਪਣੇ ਦੁਸ਼ਮਨਾਂ ਤੋਂ ਜ਼ਿਆਦਾ ਚਾਲਾਕ ਸੀ। ਦੁਸ਼ਮਨ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਉਹ ਪ੍ਰਤਾਪਗੜ੍ਹ ਦੇ ਲਾਗੇ ਇਕ ਤੰਗ ਜਿਹੀ ਘਾਟੀ ਰਾਹੀਂ ਜੰਗਲ ਵਿਚੋਂ ਬਾਹਰ ਨਿਕਲ ਗਿਆ ਤੇ ਇੰਦਰਗੜ੍ਹ ਪੁੱਜ ਕੇ ਜਨਵਰੀ ਵਿਚ ਸ਼ਹਿਜ਼ਾਦੇ ਨਾਲ ਜਾ ਮਿਲਿਆ। ਤਾਂਤੀਆ ਦੇ ਜੰਗਲ 'ਚੋਂ ਭੱਜਣ ਤੇ ਟਿੱਪਣੀ ਕਰਦੇ ਹੋਏ ਅਖਬਾਰ 'ਟਾਈਮਜ਼' ਨੇ ਆਪਣੇ 18 ਜਨਵਰੀ ਦੇ ਪ੍ਰਕਾਸ਼ਨ ਵਿਚ ਲਿਖਿਆ "ਤਾਂਤੀਆ ਤੋਪੇ ਹਰ ਥਾਂ ਮੌਜੂਦ ਦਿਖਾਈ ਦਿੰਦਾ ਹੈ। ਤਕਰੀਬਨ ਅੱਧੀ ਦਰਜਨ ਫੌਜੀ ਦਸਤੇ ਉਸ ਦਾ ਪਿੱਛਾ ਕਰ ਰਹੇ ਹਨ ਫਿਰ ਵੀ ਉਹ ਹਰ ਵੇਰ

ਬੱਚ ਕੇ ਨਿਕਲ ਜਾਂਦਾ ਹੈ। ਬਹੁਤ ਸਾਰੇ ਰਾਜੇ ਅਤੇ ਸਰਦਾਰ ਉਸ ਦੇ ਦੋਸਤ ਹਨ। ਇਸ ਕਾਰਨ ਉਸ ਦਾ ਪਿੱਛਾ ਕਰਨ ਅਤੇ ਗ੍ਰਿਫ਼ਤਾਰ ਕਰਨ ਵਿਚ ਮੁਸ਼ਕਲ ਪੈਂਦੀ ਹੈ।"

ਇਹਨਾਂ ਦੋਹਾਂ ਸ਼ਹਿਜ਼ਾਦਿਆ ਦੀ ਫ਼ੌਜ ਦੇ ਆ ਮਿਲਣ ਮਗਰੋਂ ਵੀ ਤਾਂਤੀਆ ਦੀਆਂ ਮੁਸ਼ਕਲਾਂ ਉਵੇਂ ਹੀ ਬਰਕਰਾਰ ਰਹੀਆਂ। ਜਦ ਉਸ ਦਾ ਪਿੱਛਾ ਕੀਤਾ ਜਾ ਰਿਹਾ ਸੀ, ਉਸ ਵੇਲੇ ਬਹੁਤ ਸਾਰੀ ਫ਼ੌਜ ਉਸ ਤੋਂ ਵੱਖ ਹੋ ਗਈ। ਜਿਸ ਦਾ ਨਤੀਜਾ ਇਹ ਹੋਇਆ ਕਿ ਦੋਹਾਂ ਸ਼ਹਿਜ਼ਾਦਿਆਂ ਦੀ ਫ਼ੌਜ ਨੂੰ ਮਿਲਾ ਕੇ ਵੀ ਉਸ ਕੋਲ ਸਿਰਫ਼ 2 ਹਜ਼ਾਰ ਸਿਪਾਹੀ ਸਨ। ਦੁਸ਼ਮਨ ਨੇ ਇੰਦਰਗੜ੍ਹ ਦੇ ਚੌਹੀਂ ਪਾਸੀਂ ਆਪਣਾ ਘੇਰਾ ਮਜਬੂਤ ਕਰ ਲਿਆ ਸੀ। ਹੁਣ ਉਸ ਦੇ ਬੱਚ ਨਿਕਲਣ ਦੀ ਕੋਈ ਸੂਰਤ ਨਹੀਂ ਸੀ। ਉੱਤਰ ਵਿਚ ਨੇਪੀਅਰ ਨੇ ਉਸ ਦਾ ਰਾਹ ਰੋਕਿਆ ਹੋਇਆ ਸੀ। ਉੱਤਰ-ਪੂਰਬ ਵਿਚ ਸ਼ਾਵਰਜ਼, ਪੂਰਬ ਵਿਚ ਸੋਮਰਸਟ, ਦੱਖਣ-ਪੂਰਬ ਵਿਚ ਸਮਿੱਥ, ਦੱਖਣ ਵਿਚ ਮਕਾਇਲ ਅਤੇ ਪੱਛਮ ਵਿਚ ਨਸੀਰਾਬਾਦ ਪਲਟਨ ਹੋਨਰ ਦੀ ਨਿਗਰਾਨੀ ਵਿਚ ਆਪਣੀਆਂ ਆਪਣੀਆਂ ਦਿਸ਼ਾਵਾਂ ਵਿਚ ਮੌਜੂਦ ਸਨ।

ਪਰ ਜਿਵੇਂ ਕਿ ਸੇਨ ਨੇ ਕਿਹਾ ਹੈ ਕਿ ਤਾਂਤੀਆ ਨੇ ਇਹਨਾਂ ਸਾਰੇ ਅੰਗਰੇਜ਼ੀ ਜਰਨੈਲਾਂ ਨੂੰ ਤਿਗਨੀ ਦਾ ਨਾਚ ਨਚਾਇਆ ਹੋਇਆ ਸੀ। ਇਹਨਾਂ ਵਿਚੋਂ ਹਰ ਕੋਈ ਚਾਹੁੰਦਾ ਸੀ ਕਿ ਤਾਂਤੀਆ ਦੀ ਗ੍ਰਿਫ਼ਤਾਰੀ ਦਾ ਸਿਹਰਾ ਉਸ ਦੇ ਸਿਰ ਤੇ ਬੱਝੇ। ਹਾਨਰ ਉਸ ਵੇਲੇ ਕਿੰਨਾ ਨਿਰਾਸ਼ ਹੋਇਆ ਹੋਵੇਗਾ ਜਦ ਉਸ ਨੂੰ ਇਹ ਪਤਾ ਚਲਿਆ ਹੋਵੇਗਾ ਕਿ ਤਾਂਤੀਆ ਉਸ ਦੇ ਇੰਦਰਗੜ੍ਹ ਪੁੱਜਣ ਤੋਂ ਸਿਰਫ਼ ਇਕ ਦਿਨ ਪਹਿਲਾਂ ਗ਼ਾਇਬ ਹੋ ਚੁਕਿਆ ਹੈ। ਪਰ 14 ਜਨਵਰੀ ਨੂੰ ਅਚਾਨਕ ਸ਼ਾਵਰਜ਼ ਦੀ ਦੀਵਾਸ ਵਿਚ ਤਾਂਤੀਆ ਨਾਲ ਮੁਠਭੇੜ ਹੋ ਗਈ ਤੇ ਤਾਂਤੀਆ ਦਾ ਜੈਪੁਰ ਦਾ ਰਾਹ ਬੰਦ ਹੋ ਗਿਆ। ਸ਼ਾਵਰਜ਼ ਦੇ ਦਸਤਿਆਂ ਹੱਥੋਂ ਤਾਂਤੀਆ ਦੇ ਸਿਪਾਹੀਆਂ ਦੀ ਵੱਡੀ ਸੰਖਿਆ ਖ਼ਤਮ ਹੋ ਚੁੱਕੀ ਸੀ ਪਰ ਤਾਂਤੀਆ ਨੂੰ ਗ੍ਰਿਫ਼ਤਾਰ ਕਰਨ ਵਿਚ ਉਸ ਨੂੰ ਫਿਰ ਵੀ ਕਾਮਯਾਬੀ ਨਹੀਂ ਮਿਲੀ।

ਮਿਲੇਸਨ ਲਿਖਦਾ ਹੈ "ਤਾਂਤੀਆ ਦਾ ਬੱਚ ਨਿਕਲਣਾ ਕਿਸੇ ਕਮਾਲ ਤੋਂ ਘੱਟ ਨਹੀਂ।" ਤੇ 'ਟਾਈਮਜ਼' ਨੇ ਆਪਣੇ 20 ਜਨਵਰੀ ਦੇ ਪ੍ਰਕਾਸ਼ਨ ਵਿਚ ਸਰਕਾਰ ਦੀ ਕੜੀ ਆਲੋਚਨਾ ਕਰਦਿਆਂ ਲਿਖਿਆ "ਰਾਜ ਦਾ ਹਰ ਆਗੂ ਇਹ ਜਾਨਣ ਦਾ ਦਾਵਾ ਕਰਦਾ ਹੈ ਕਿ ਤਾਂਤੀਆ ਪਿਛਲੇ ਦਿਨੀਂ ਕਿੱਥੇ ਸੀ! ਇਸ ਦੇ ਬਾਵਜੂਦ ਉਹ ਅਗਲੇ ਦਿਨ ਕਿਸੇ ਐਸੀ ਦੂਰ ਥਾਂ ਤੇ ਮਿਲਦਾ ਸੀ, ਜਿਥੇ ਏਨੇ ਥੋੜੇ ਸਮੇਂ ਵਿਚ ਪੁੱਜਣਾ ਬਹੁਤ ਹੀ ਮੁਸ਼ਕਿਲ ਹੁੰਦਾ ਸੀ। ਸ਼ਾਇਦ ਉਹ ਤਾਂਤੀਆ ਨੂੰ ਮੁਰਗਾਬੀ ਸਮਝਦੇ ਹੋਣ ਜੋ ਪਾਣੀ ਵਿਚ ਡੁਬਕੀ ਲਗਾਣ ਮਗਰੋਂ ਐਸੀ ਥਾਂ ਤੇ ਨਿਕਲਦੀ ਹੈ, ਜਿਸ ਦਾ ਖ਼ਿਆਲ ਵੀ ਨਹੀਂ ਕੀਤਾ ਜਾ ਸਕਦਾ।

ਤਾਂਤੀਆ ਫਿਰੋਜ਼ਸ਼ਾਹ ਨੂੰ ਨਾਲ ਲੈ ਕੇ ਇਕ ਰਾਜਪੂਤ ਰਿਆਸਤ ਦੀ ਰਾਜਧਾਨੀ ਸੀਕਰ ਪੁੱਜਿਆ। ਉਹਨਾਂ ਦੇ ਪੁੱਜਦਿਆਂ ਹੀ ਕਰਨਲ ਹੋਮ ਦੇ ਦਸਤਿਆਂ ਨੇ

ਉਹਨਾਂ ਤੇ ਹਮਲਾ ਕਰ ਦਿਤਾ। ਸੀਕਰ ਦੀ ਲੜਾਈ ਅੰਗਰੇਜ਼ੀ ਫ਼ੌਜ ਨਾਲ ਤਾਂਤੀਆ ਦੀ ਆਖ਼ਰੀ ਲੜਾਈ ਸੀ।

ਸੀਕਰ ਵਿਚ ਹਾਰਨ ਮਗਰੋਂ ਬਾਗ਼ੀ ਇਧਰ-ਉਧਰ ਬਿਖਰ ਗਏ। 600 ਸਿਪਾਹੀਆਂ ਨੇ ਬੀਕਾਨੇਰ ਦੇ ਰਾਜਾ ਦੇ ਸਾਹਮਣੇ ਹਥਿਆਰ ਸੁੱਟ ਦਿਤੇ ਤੇ ਦੋਹਾਂ ਸ਼ਹਿਜ਼ਾਦਿਆਂ ਦੀ ਮਾਫ਼ੀ ਲਈ ਵੀ ਅੰਗਰੇਜ਼ਾਂ ਨਾਲ ਗੱਲਬਾਤ ਸ਼ੁਰੂ ਕੀਤੀ। ਬਹੁਤ ਸਾਰੇ ਦੂਜੇ ਛੋਟੇ ਮੋਟੇ ਸਰਦਾਰ ਪਹਿਲਾਂ ਹੀ ਉਹਨਾਂ ਨਾਲੋਂ ਵੱਖ ਹੋ ਚੁੱਕੇ ਸਨ ਤੇ ਇਹ ਗੱਲ ਪੂਰੀ ਤਰ੍ਹਾਂ ਸਾਹਮਣੇ ਆ ਚੁੱਕੀ ਸੀ ਕਿ ਆਜ਼ਾਦੀ ਦੀ ਇਹ ਕੋਸ਼ਿਸ਼ ਨਾਕਾਮ ਹੋ ਚੁੱਕੀ ਸੀ ਤੇ ਹੁਣ ਉਹ ਜ਼ਿਆਦਾ ਦੇਰ ਤੱਕ ਦੁਸ਼ਮਨ ਤੋਂ ਬੱਚ ਕੇ ਨਹੀਂ ਸਨ ਰਹਿ ਸਕਦੇ। ਹੁਣ ਉਹਨਾ ਲਈ ਇਕ ਹੀ ਰਾਹ ਸੀ, ਜਿਸ ਨੂੰ ਉਹਨਾਂ ਨੇ ਅਪਨਾਇਆ। ਛੋਟੀਆਂ-ਛੋਟੀਆਂ ਟੁਕੜੀਆਂ ਦੀਆਂ ਸ਼ਕਲਾਂ ਵਿਚ ਸੰਘਣੇ ਜੰਗਲਾਂ ਅਤੇ ਘਾਟੀਆਂ ਵਿਚ ਦੁਸ਼ਮਨਾਂ ਨਾਲ ਅੱਖ-ਮਿਚੋਲੀ ਖੇਡਦੇ ਰਹੇ। ਇਹਨਾਂ ਹਾਲਤਾਂ ਵਿਚ ਤਾਂਤੀਆਂ ਨੇ ਰਾਓ ਸਾਹਿਬ ਅਤੇ ਫਿਰੋਜ਼ਸ਼ਾਹ ਨੂੰ ਅਲਵਿਦਾ ਆਖਣ ਦਾ ਫ਼ੈਸਲਾ ਕੀਤਾ। ਦੋ ਰਸੋਈਏ, ਇਕ ਨੌਕਰ, ਤਿੰਨ ਘੋੜੇ ਅਤੇ ਇਕ ਟੱਟੂ ਦੇ ਨਾਲ ਉਹ ਆਪਣੇ ਕਾਮਰੇਡ ਮਾਲਿਕ ਰਾਓ ਸਾਹਿਬ, ਜੋ ਉਸ ਦਾ ਸਾਥੀ ਵੀ ਸੀ, ਨਾਲੋਂ ਵਿੱਛੜ ਗਿਆ। ਕਾਲਪੀ ਦੀ ਜਿੱਤ ਮਗਰੋਂ ਹੁਣ ਤੱਕ ਦੇ ਲੰਮੇ ਸਮੇਂ ਤੱਕ ਦੋਹਾ ਦਾ ਸਾਥ ਰਹਿਣ ਮਗਰੋਂ ਇਸ ਤਰ੍ਹਾਂ ਇਕ ਦੂਜੇ ਤੋਂ ਵੱਖ ਹੋਣਾ ਦੋਹਾਂ ਲਈ ਬਹੁਤ ਤਕਲੀਫ਼ ਦੇਹ ਗੱਲ ਸੀ। ਉਹਨਾਂ ਦੀ ਇਹ ਜੁਦਾਈ ਹਮੇਸ਼ਾ ਲਈ ਸੀ ਕਿਉਂਕਿ ਦੋਹਾਂ ਦੀ ਕਿਸਮਤ ਵਿਚ ਸੂਲੀ ਤੇ ਚੜ੍ਹਨਾ ਲਿਖਿਆ ਹੋਇਆ ਸੀ।

ਤਾਂਤੀਆ ਆਪਣੇ ਇਸ ਛੋਟੇ ਜਿਹੇ ਕਾਫ਼ਿਲੇ ਨਾਲ ਪਾਰੋਂ ਦੇ ਜੰਗਲਾਂ ਵਿਚ ਚਲੇ ਗਏ, ਜਿਥੇ ਮਾਨ ਸਿੰਘ ਛੁਪਿਆ ਹੋਇਆ ਸੀ। ਦੋਵੇਂ ਸ਼ਹਿਜ਼ਾਦੇ ਦੁਸ਼ਮਨਾਂ ਦੇ ਹਮਲਿਆਂ ਤੋਂ ਬਚਦੇ ਬਚਾਉਂਦੇ ਕਿਸੀ ਤਰ੍ਹਾਂ ਸਿਰੋਂਜ ਦੇ ਜੰਗਲ ਵਿਚ ਪੁੱਜ ਕੇ ਛੁੱਪ ਗਏ। ਪਰ ਇਥੇ ਵੀ ਉਹਨਾਂ ਨੂੰ ਚੈਨ ਨਾਲ ਬੈਠਣਾ ਨਸੀਬ ਨਾ ਹੋਇਆ। ਬਗ਼ਾਵਤ ਦੀ ਆਖਿਰੀ ਨਿਸ਼ਾਨੀ ਨੂੰ ਵੀ ਮਿਟਾਉਣ ਦੀ ਧੁੰਨ ਵਿਚ ਅੰਗਰੇਜ਼ੀ ਫ਼ੌਜ ਨੇ ਜੰਗਲ ਦੇ ਚੱਪੇ-ਚੱਪੇ ਦੀ ਤਲਾਸ਼ੀ ਕਰਨੀ ਸ਼ੁਰੂ ਕਰ ਦਿਤੀ ਪਰ ਰਾਓ ਸਾਹਿਬ ਅਤੇ ਫਿਰੋਜ਼ਸ਼ਾਹ ਦਾ ਕੁਝ ਪਤਾ ਨਾ ਚਲਿਆ। ਉਹਨਾਂ ਦਾ ਉਸ ਵੇਲੇ ਤੱਕ ਕੋਈ ਪਤਾ ਨਹੀਂ ਚਲ ਸਕਿਆ ਜਦ ਤੱਕ ਬਗ਼ਾਵਤ ਪੂਰੀ ਤਰ੍ਹਾਂ ਕੁਚਲ ਨਾ ਦਿਤੀ ਗਈ।

## ਤਾਂਤੀਆ ਰਾਬਿਨ ਹੁੱਡ ਦੇ ਰੂਪ ਵਿਚ :

ਤਾਂਤੀਆ ਕੁਝ ਦਿਨਾਂ ਤੱਕ ਪਾਰੋਂ ਦੇ ਜੰਗਲਾਂ ਵਿਚ ਆਜ਼ਾਦੀ ਨਾਲ ਘੁੰਮਦਾ ਰਿਹਾ। ਪਿੱਛਲੇ 8 ਮਹੀਨਿਆਂ ਵਿਚ ਤਾਂਤੀਆ ਤੇ ਉਹਨਾਂ ਦਾ ਪਿੱਛਾ ਕਰਨ ਵਾਲਿਆਂ ਨੂੰ ਇਕ ਪੱਲ ਵੀ ਆਰਾਮ ਨਾ ਮਿਲਿਆ। ਸਿਲਵੇਸਟਰ ਦੇ ਅਨੁਸਾਰ ਤਾਂਤੀਆ ਨੇ ਅੰਗਰੇਜ਼ ਅਫ਼ਸਰਾਂ ਤੇ ਜਰਨੈਲਾਂ ਨੂੰ ਆਪਣੀਆਂ ਉਂਗਲਾਂ ਤੇ ਨਚਾਇਆ, ਉਹਨਾਂ ਦੀਆਂ ਨੀਂਦਾਂ ਹਰਾਮ ਕਰ ਦਿਤੀਆਂ।

ਸਿਲਵੇਸਟਰ ਨੇ ਤਾਂਤੀਆ ਦਾ ਮੁਕਾਬਲਾ ਰਾਬਿਨ ਹੁੱਡ ਨਾਲ ਕੀਤਾ ਹੈ। ਤਾਂਤੀਆ ਦੀ ਸਵਾਰ ਫ਼ੌਜ ਵਿਚ ਆਦਿਵਾਸੀ, ਡਾਕੂ, ''ਚੰਗੇ ਨਿਸ਼ਾਨੇਬਾਜ਼ ਅਤੇ ਜੰਗਲੀ ਲੜਾਈ ਵਿਚ ਮਾਹਿਰ ਸ਼ਾਮਿਲ ਸਨ। ਇਹ ਸਾਰੇ ਲੋਕ ਹਰ ਵੇਲੇ ਹਰੇ ਕਪੜੇ ਪਾਈ ਰਖਦੇ ਸਨ ਤੇ ਅਕਸਰ ਊਠਾਂ ਅਤੇ ਗੱਧਿਆ ਤੇ ਸਵਾਰ ਰਹਿੰਦੇ ਸਨ ਇਹਨਾਂ ਦੇ ਪੈੜ ਕਿਤੇ ਵੀ ਨਜਰ ਨਹੀਂ ਆਉਂਦੇ ਸਨ। ਪਥਰੀਲੇ ਰਾਹਾਂ ਤੇ ਟੁਰਦੇ ਸਮੇਂ ਉਹਨਾਂ ਦੇ ਖੁਰਾਂ ਨੂੰ ਜ਼ਖ਼ਮੀ ਹੋਣ ਤੋਂ ਬਚਾਉਣ ਲਈ ਉਹਨਾਂ ਤੇ ਗੁਦੜ ਦੀਆ ਪੱਟੀਆਂ ਲਪੇਟ ਦਿਤੀਆਂ ਜਾਂਦੀਆਂ ਸਨ। ਰਾਤ ਵੇਲੇ ਇਹ ਲੋਕੀ ਜੰਗਲ ਦੇ ਕਿਸੀ ਸੰਘਣੇ ਹਿੱਸੇ ਜਾਂ ਕੱਛਾਰ ਵਿਚ ਡੇਰਾ ਲਾਉਂਦੇ ਸਨ ਤੇ ਉਥੇ ਹੀ ਰੋਟੀ ਪਕਾਉਂਦੇ, ਖਾਂਦੇ ਅਤੇ ਆਰਾਮ ਕਰਦੇ। ਪਰ ਇਕ ਦੋ ਆਦਮੀ ਹਮੇਸਾ ਪਹਿਰਾ ਦਿੰਦੇ ਰਹਿੰਦੇ ਤਾਂ ਕਿ ਉਹਨਾਂ ਤੇ ਕੋਈ ਹਮਲਾ ਕਰੇ ਤਾਂ ਉਹਨਾਂ ਨੂੰ ਖਬਰਦਾਰ ਹੋਣ ਦਾ ਮੌਕਾ ਮਿਲ ਸਕੇ। ਕਦੇ-ਕਦੇ ਤਾਂ ਉਹ ਹਫਤਿਆਂ ਤਾਈ ਨਜਰ ਨਾ ਆਉਂਦੇ। ਜੇ ਕਦੇ ਅੰਗਰੇਜ਼ੀ ਦਸਤਿਆਂ ਨਾਲ ਝੜਪ ਹੋ ਜਾਂਦੀ ਤਾਂ ਛੇਤੀ ਹੀ ਫਰਾਰ ਹੋ ਜਾਂਦੇ। ਇੰਜ ਫਰਾਰ ਹੋਣਾ ਅਸਲ ਵਿਚ ਉਹਨਾਂ ਦੀ ਇਕ ਚਾਲ ਸੀ ਕਿਉਂਕਿ ਫਰਾਰ ਹੁੰਦੇ ਸਮੇਂ ਉਹ ਛੋਟੀਆਂ-ਛੋਟੀਆਂ ਟੁਕੜੀਆਂ ਵਿਚ ਵੱਟ ਜਾਦੇ। ਜਿਸ ਨੂੰ ਜੋ ਰਾਹ ਮਿਲਦਾ, ਭੱਜ ਨਿਕਲਦਾ। ਪਰ ਖਤਰਾ ਟਲਦਿਆਂ ਹੀ ਉਹ ਦੁਬਾਰਾ ਕਿਸੀ ਬਣਾਏ ਹੋਏ ਪ੍ਰੋਗਰਾਮ ਮੁਤਾਬਿਕ ਇਕ ਜਗ੍ਹਾ ਜਮ੍ਹਾ ਹੋ ਜਾਂਦੇ। ਸਾਡੇ ਬਹੁਤ ਸਾਰੇ ਵਧੀਆ ਘੁੜਸਵਾਰ ਅਫ਼ਸਰ ਉਹਨਾਂ ਦਾ ਪਿੱਛਾ ਕਰ ਰਹੇ ਸਨ ਪਰ ਉਸ ਪ੍ਰਤਿਭਾਵਾਨ ਨੂੰ ਗ੍ਰਿਫ਼ਤਾਰ ਨਹੀਂ ਸਨ ਕਰ ਪਾਉਂਦੇ। ਜੇ ਮਾਨ ਸਿੰਘ ਤਾਂਤੀਆ ਨਾਲ ਗ਼ੱਦਾਰੀ ਕਰਕੇ ਨਾ ਗ੍ਰਿਫਤਾਰ ਕਰਵਾਉਂਦਾ ਤਾ ਸ਼ਾਇਦ ਸਾਨੂੰ ਕਦੇ ਵੀ ਉਸ ਦੀ ਪੈੜ ਤੱਕ ਨਹੀਂ ਸੀ ਮਿਲਣੀ''।[1]

---

1. ਜੇ. ਐਚ. ਸਿਲਵੇਸਟਰ; ਉਹੀ; ਪੰਨਾ 198-99.

# 9. ਤਾਂਤੀਆ ਦੀ ਗ੍ਰਿਫ਼ਤਾਰੀ ਅਤੇ ਫ਼ਾਂਸੀ

ਬਾਗ਼ੀਆਂ ਦਾ ਸਭ ਤੋਂ ਮਹਾਨ ਅਤੇ ਆਖ਼ਰੀ ਲੀਡਰ, ਆਗੂ 'ਇਸ ਡਰਾਮੇ ਦੀ ਆਤਮਾ' ਅਪ੍ਰੈਲ 1859 ਦੇ ਸ਼ੁਰੂ ਤੱਕ ਤਾਂ ਆਜ਼ਾਦ ਸੀ। ਉਹ ਹਾਲੇ ਤੱਕ ਖ਼ੁਦ ਨੂੰ ਫ਼ਾਂਸੀ ਦੇ ਫੰਦੇ ਤੋਂ ਬਚਾਉਂਦਾ ਰਿਹਾ ਸੀ। ਅੰਗਰੇਜ਼ੀ ਸਰਕਾਰ ਨੇ ਫੌਜ ਦੇ ਬਲਬੂਤੇ ਤੇ ਤਾਤੀਆ ਨੂੰ ਫੜਨ ਵਿਚ ਨਾਕਾਮ ਹੋਣ ਮਗਰੋਂ ਮੱਕਾਰੀ ਅਤੇ ਚਾਲਬਾਜੀ ਦਾ ਸਹਾਰਾ ਲਿਆ। ਨੈਪੀਅਰ ਦੇ ਨਿਰਦੇਸ਼ਕ ਅਨੁਸਾਰ ਮੇਜਰ ਮੇਡ ਆਪਣੇ ਮਸ਼ਹੂਰ ਸਵਾਰ ਦਸਤੇ 'ਮੇਡਜ਼ ਹਾਰਸ' ਦੇ ਨਾਲ ਪਾਰੋਂ ਦੇ ਜੰਗਲਾਂ ਨੂੰ ਛਾਣ ਮਾਰਨ ਲਈ ਜਾ ਚੁਕਿਆ ਸੀ, ਜਿਥੇ ਤਾਂਤੀਆ ਮਾਨ ਸਿੰਘ ਦੇ ਨਾਲ ਛੁਪਿਆ ਹੋਇਆ ਸੀ। ਮੇਡ ਪਹਿਲਾਂ ਗਵਾਲੀਅਰ ਦਸਤੇ ਵਿਚ ਮੇਜਰ ਸੀ ਪਰ ਜਦ ਉਸ ਦਸਤੇ ਨੇ ਬਗ਼ਾਵਤ ਕਰ ਦਿਤੀ ਤਾਂ ਉਹ ਉਥੋਂ ਭੱਜ ਕੇ ਆਗਰਾ ਆ ਗਿਆ। ਉਥੇ ਬਾਗ਼ੀਆਂ ਨਾਲ ਆਪਣੀਆਂ ਕਈ ਝੜਪਾਂ ਦੇ ਦੌਰਾਨ ਇਕ ਖਾਸ ਸਵਾਰ ਦਸਤਾ ਤਿਆਰ ਕੀਤਾ, ਜੋ 'ਮੇਡਜ਼ ਹਾਰਸ' ਦੇ ਨਾਮ ਨਾਲ ਪ੍ਰਸਿੱਧ ਹੋਇਆ। ਜੂਨ ਵਿਚ ਜਦ ਸਿੰਧੀਆ ਦੀ ਫ਼ੌਜ ਨੇ ਬਗਾਵਤ ਕੀਤੀ ਤਾਂ ਉਸ ਨੂੰ ਫਰਾਰ ਹੋ ਕੇ ਆਗਰਾ ਜਾਣਾ ਪਿਆ ਤਾਂ ਉਸ ਨੂੰ ਸਰ ਹਿਓ ਰੋਜ਼ ਦੇ ਕੈਂਪ ਤੱਕ ਪੁਚਾਣ ਦਾ ਕੰਮ ਮੇਡ ਨੂੰ ਸੌਂਪਿਆ ਗਿਆ ਸੀ। ਗਵਾਲੀਅਰ ਤੇ ਦੁਬਾਰਾ ਕਬਜ਼ਾ ਹੋ ਜਾਣ ਮਗਰੋਂ ਹਿਓ ਰੋਜ ਨੇ ਬਾਗ਼ੀਆ ਨੂੰ ਕੁਚਲਨ ਦਾ ਕੰਮ ਵੀ ਉਸੇ ਨੂੰ ਹੀ ਸੌਂਪਿਆ ਸੀ।

## ਮਾਨ ਸਿੰਘ ਦੇ ਪੱਖ ਦਾ ਤਿਆਗ ਕਰਨਾ :

ਮਾਨ ਸਿੰਘ ਵਿਚ ਮਰਾਠਾ ਜਰਨੈਲਾਂ ਵਾਲੀ ਸਖ਼ਤੀ ਨਹੀਂ ਸੀ। ਸਾਲ ਭਰ ਦੀ ਗੁਰੀਲਾ ਕਾਰਵਾਈ ਨੇ ਉਸ ਨੂੰ ਥਕਾ ਦਿਤਾ ਸੀ। ਉਸ ਦੇ ਦਿਮਾਗ਼ ਵਿਚ ਇਹ ਖ਼ਿਆਲ ਘਰ ਕਰ ਚੁਕਿਆ ਸੀ ਕਿ ਸਿੰਧੀਆ ਉਸ ਨੂੰ ਵੱਖ ਕਰ ਚੁਕਿਆ ਹੈ। ਇਹਨਾਂ ਹਾਲਤਾਂ ਵਿਚ ਅੰਗਰੇਜ਼ਾਂ ਨੇ ਸੋਚਿਆ "ਜੇ ਅਸੀਂ ਮਾਨ ਸਿੰਘ ਨੂੰ ਮਾਫ਼ ਕਰਨ ਦਾ ਲਾਲਚ ਦਈਏ ਤੇ ਜਾਇਦਾਦ ਦੇ ਇਕ ਹਿੱਸੇ ਦੀ ਬਹਾਲੀ ਲਈ ਸਿੰਧੀਆ ਨੂੰ ਵੀ ਉਸ ਦੀ ਸਿਫ਼ਾਰਿਸ਼ ਕਰੀਏ ਤਾਂ ਹੋ ਸਕਦਾ ਹੈ ਕਿ ਤਾਂਤੀਆ ਤੇ

ਕਾਬੂ ਪਾਇਆ ਜਾ ਸਕੇ" ।[1] ਇਹ ਸੋਚ ਕੇ ਅੰਗਰੇਜ਼ਾਂ ਨੇ ਮਾਨ ਸਿੰਘ ਨੂੰ ਲਾਲਚ ਦੇਣ ਦਾ ਫ਼ੈਸਲਾ ਕੀਤਾ ਇਸ ਸਿਲਸਿਲੇ ਵਿਚ ਉਹਨਾਂ ਨੇ ਆਪਸ ਵਿਚ ਸਲਾਹ ਮਸ਼ਵਰਾ ਸੁਰੂ ਕਰ ਦਿੱਤਾ । ਇਸੇ ਦਰਮਿਆਨ ਮੇਡ ਨੇ ਮਾਨ ਸਿੰਘ ਦੀਆਂ ਰਾਣੀਆਂ ਅਤੇ ਦੂਜੇ ਖ਼ਾਨਦਾਨ ਦੇ ਲੋਕਾਂ ਨੂੰ ਆਪਣੇ ਕੈਂਪ ਵਿਚ ਲਿਆ ਕੇ ਰਖ ਲਿਆ । ਮਾਨ ਸਿੰਘ ਨੂੰ ਜਿਉਂ ਹੀ ਇਸ ਦੀ ਖ਼ਬਰ ਪੁੱਜੀ, ਉਹ ਝੱਟ ਉਥੇ ਪੁੱਜਾ ਤੇ ਪਰੇਸ਼ਾਨ ਹੋ ਕੇ 2 ਅਪ੍ਰੈਲ ਨੂੰ ਅੰਗਰੇਜ਼ਾ ਦੇ ਸਾਹਮਣੇ ਹਾਜ਼ਿਰ ਹੋ ਗਿਆ । ਇਸ ਦੇ ਬਾਵਜੂਦ ਅੰਗਰੇਜ਼ਾਂ ਨੇ ਉਸ ਨੂੰ ਜਗੀਰ ਮੋੜਨ ਦੀ ਕੋਈ ਜ਼ਬਾਨ ਨਾ ਦਿਤੀ । ਜਦ ਕਿ ਉਹ ਇਸੀ ਜਾਇਦਾਦ ਦੇ ਜਬਤ ਕੀਤੇ ਜਾਣ ਕਾਰਨ ਬਗ਼ਾਵਤ ਕਰਨ ਨੂੰ ਤਿਆਰ ਹੋਇਆ ਸੀ । ਉਸ ਨੂੰ ਖ਼ਿਆਲ ਆਇਆ ਕਿ ਸਰਕਾਰ ਉਸ ਨੂੰ ਜਾਗੀਰ ਦੀ ਵਾਪਸੀ ਵਿਚ ਕੁਝ ਸ਼ਰਤ ਜ਼ਰੂਰ ਰਖੇਗੀ, ਜਿਸ ਵਾਸਤੇ ਉਹ ਰਾਜੀ ਨਹੀਂ ਸੀ । ਮੇਡ ਲਿਖਦਾ ਹੈ "ਵੱਖ-ਵੱਖ ਸਮੇਂ ਲਏ ਮਾਨ ਸਿੰਘ ਦੇ ਬਿਆਨ ਤੋਂ ਪਤਾ ਚਲਦਾ ਹੈ ਕਿ ਉਹ ਤਾਂਤੀਆ ਤੋਪੇ ਨੂੰ ਪਕੜਾਉਣ ਵਿਚ ਮਦਦ ਕਰਨ ਦੇ ਹੱਕ ਵਿਚ ਹੈ । ਇਸ ਲਈ ਉਸ ਦਾ ਆਪਣਾ ਜਾਗੀਰ ਦਾ ਮਾਮਲਾ ਅੰਗਰੇਜ਼ੀ ਸਰਕਾਰ ਦੇ ਸਨਮੁੱਖ ਰਖਣ ਦਾ ਲਾਲਚ ਦਿਤਾ ਗਿਆ" ।[2] ਉਸੇ ਦੌਰਾਨ ਮੇਡ ਨੇ ਉਸ ਦੇ ਪਰਿਵਾਰ ਨੂੰ ਬੰਦੀ ਬਣਾ ਲਿਆ ਤਾਂ ਕਿ ਉਹ ਤਾਂਤੀਆ ਦਾ ਭੇਦ ਖੋਲ੍ਹ ਸਕੇ । ਮੇਡ ਬਹੁਤ ਹੀ ਕੋਸ਼ਿਸ਼ ਮਗਰੋਂ ਤਾਤੀਆ ਬਾਰੇ ਉਸ ਕੋਲੋਂ ਪੁੱਛਣ ਵਿਚ ਸਫ਼ਲ ਹੋ ਸਕਿਆ । ਆਖ਼ਿਰ 7 ਅਪ੍ਰੈਲ ਨੂੰ ਮਾਨ ਸਿੰਘ ਤਾਂਤੀਆ ਨੂੰ ਮੇਡ ਦੇ ਹਵਾਲੇ ਕਰਨ ਲਈ ਰਾਜ਼ੀ ਹੋਇਆ ।

## ਤਾਂਤੀਆ ਦੀ ਗ੍ਰਿਫ਼ਤਾਰੀ :

ਤਾਂਤੀਆ ਇਹ ਪਹਿਲਾਂ ਤੋਂ ਹੀ ਜਾਣਦਾ ਸੀ ਕਿ ਮਾਨ ਸਿੰਘ ਮੇਡ ਦੇ ਕੈਂਪ ਵਿਚ ਹੈ । ਉਸ ਦੇ ਬਿਆਨ ਤੋਂ ਪਤਾ ਚਲਦਾ ਹੈ ਕਿ 2 ਮਹੀਨੇ ਦੇ ਆਰਾਮ ਬਾਅਦ ਉਹ ਮੁੜ ਦੇਸ਼ ਵਿਚ ਫ਼ੌਜੀ-ਕਾਰਵਾਈ ਕਰਨ ਬਾਰੇ ਸੋਚ ਰਿਹਾ ਸੀ । ਇਹ ਵੀ ਪਤਾ ਚਲਦਾ ਹੈ ਕਿ ਫਿਰੋਜ਼ਸ਼ਾਹ ਦੁਆਰਾ ਉਸ ਨੇ ਬਾਗ਼ੀਆਂ ਨੂੰ ਸੰਦੇਸ਼ ਵੀ ਭੇਜਿਆ ਸੀ, ਜੋ 9 ਹਜ਼ਾਰ ਬਾਗ਼ੀ ਸਿਪਾਹੀਆਂ ਨਾਲ ਸਿਰੌਂਜ ਦੇ ਜੰਗਲ ਵਿਚ ਛੁਪਿਆ ਹੋਇਆ ਸੀ । ਉਸ ਨੇ ਮਾਨ ਸਿੰਘ ਨਾਲ ਇਹ ਸਲਾਹ ਮਸ਼ਵਰਾ ਵੀ ਕੀਤਾ ਸੀ ਤੇ ਉਸ ਦੀ ਸਲਾਹ ਵੀ ਪੁੱਛੀ ਸੀ ਕਿ ਉਹ ਉਸ ਨਾਲ ਰਹਿਣਾ ਚਾਹੇਗਾ ਕਿ ਬਾਗ਼ੀਆਂ ਕੋਲ ਜਾਣਾ ਚਾਹੇਗਾ । ਉਹ ਦੂਰੋਂ ਮੇਡ ਦੇ ਕੈਂਪ ਵਿਚੋਂ ਦੇਖ ਰਿਹਾ ਸੀ । ਉਸ ਨੂੰ ਡਰ ਸੀ ਕਿ ਜੇ ਤਾਂਤੀਆ ਨੂੰ ਥੋੜ੍ਹਾ ਜਿਹਾ ਵੀ ਸ਼ੱਕ ਹੋ ਗਿਆ ਤਾਂ ਉਹ ਉਥੋਂ ਫ਼ਰਾਰ ਹੋ ਜਾਵੇਗਾ । ਮਾਨ ਸਿੰਘ ਨੇ ਕੋਈ ਝੂਠਾ ਬਹਾਨਾ ਕਰਕੇ ਤਾਂਤੀਆ ਨਾਲ ਗੱਲਬਾਤ

---

1. ਮਿਲੇਸਨ; ਉਹੀ; ਭਾਗ III; ਪੰਨਾ 370-75.
2. ਥਾਮਸ ਹੈਨਰੀ ਥਾਰੇਟਨ; ਜਨਰਲ ਸਰ ਰਿਚਰਡ ਮੇਡ; ਪੰਨਾ 70-73.

ਕਰਨਾ ਤਹਿ ਕੀਤਾ । ਮਾਨ ਸਿੰਘ ਉਸ ਦੀਆਂ ਸਾਰੀਆਂ ਚਾਲਬਾਜ਼ੀਆਂ ਨੂੰ ਜਾਣਦਾ ਸੀ ਇਸ ਕਰਕੇ ਉਸ ਨੇ ਅੱਧੀ ਰਾਤ ਨੂੰ, ਜਦ ਤਾਂਤੀਆ ਗਹਿਰੀ ਨੀਂਦ ਸੌਂ ਰਿਹਾ ਸੀ, ਆਪਣੇ ਆਦਮੀ ਨਾਲ ਉਸ ਤੇ ਹਮਲਾ ਕੀਤਾ । ਉਸ ਦੇ ਦੋ ਖਾਣਾ ਪਕਾਉਣ ਵਾਲੇ ਨੌਕਰਾਂ, (ਜਿਨ੍ਹਾਂ ਨੇ ਉਹਨਾਂ ਨਾਲ ਮਾਰ ਕੁਟਾਈ ਕੀਤੀ ਅਤੇ ਫਰਾਰ ਹੋ ਗਏ ।) ਤਾਂਤੀਆ ਦੇ ਪਾਈ ਹੋਈ ਤਲਵਾਰ, 1 ਕੁਕਰੀ, 3 ਸੋਨੇ ਦੇ ਬਾਜ਼ੂਬੰਦ ਅਤੇ ਤਕਰੀਬਨ 100 ਸੋਨੇ ਦੀਆਂ ਮੁਹਰਾਂ ਉਹਨਾਂ ਨੇ ਆਪਣੇ ਕਬਜ਼ੇ ਵਿਚ ਕਰ ਲਈਆਂ, ਅਤੇ ਤਾਂਤੀਆ ਨੂੰ ਵੀ ਬੰਦੀ ਬਣਾ ਕੇ ਆਪਣੇ ਨਾਲ ਲੈ ਗਏ ।

**ਮੁਕੱਦਮਾ :**

ਦੂਜੇ ਦਿਨ ਤਾਂਤੀਆ ਨੂੰ ਮੇਡ ਦੇ ਕੈਂਪ ਵਿਚ ਲਿਆਂਦਾ ਗਿਆ ਤੇ ਉਥੋਂ ਫ਼ੌਰਨ ਸਪਰੀ ਭੇਜ ਦਿਤਾ ਗਿਆ । 15 ਅਪ੍ਰੈਲ ਨੂੰ ਫ਼ੌਜੀ ਅਦਾਲਤ ਵਿਚ ਉਸ ਦੇ ਖ਼ਿਲਾਫ਼ ਮੁਕੱਦਮੇ ਦੀ ਕਾਰਵਾਈ ਸ਼ੁਰੂ ਹੋਈ । ਉਸ ਉਤੇ ਬਗ਼ਾਵਤ ਤੋਂ ਇਲਾਵਾ ਜਨਵਰੀ 1857 ਅਤੇ ਦਸੰਬਰ 1858 ਤੱਕ ਅੰਗਰੇਜ਼ੀ ਰਾਜ ਦੇ ਖ਼ਿਲਾਫ਼, ਖ਼ਾਸ ਤੌਰ ਤੇ ਝਾਂਸੀ ਅਤੇ ਗਵਾਲੀਅਰ ਵਿਚ ਲੜਾਈ ਲੜਨ ਦਾ ਇਲਜ਼ਾਮ ਲਗਾਇਆ ਗਿਆ ।

ਬਰਤਾਨਵੀ ਸਰਕਾਰ ਕਾਨਪੁਰ ਦੇ ਕਤਲੇਆਮ ਦਾ ਇਲਜ਼ਾਮ ਵੀ ਉਸ ਦੇ ਸਿਰ ਮੜ੍ਹਨਾ ਚਾਹੁੰਦੀ ਸੀ । ਸੋ ਕਾਨਪੁਰ ਦੇ ਪੁਲਿਸ ਕਮਿਸ਼ਨਰ ਕਰਨਲ ਵਿਲੀਅਮ ਨੂੰ, ਜੋ ਇਸ ਕਤਲੇਆਮ ਦੀ ਜਾਂਚ ਕਰ ਰਿਹਾ ਸੀ, ਤਾਰ ਭੇਜਿਆ ਗਿਆ ਕਿ ਉਹ ਕਾਨਪੁਰ ਦੇ ਕਤਲੇਆਮ ਸੰਬੰਧੀ ਸਾਰੇ ਕਾਗ਼ਜ਼ ਨੈਪੀਅਰ ਨੂੰ ਭੇਜ ਦੇਵੇ । ਪਰ ਕਾਗ਼ਜ ਸਿਰਫ਼ ਇਕ ਦਿਨ ਦੇਰ ਨਾਲ ਪੁੱਜਣ ਕਰਕੇ ਤਾਂਤੀਆ ਤੇ ਕਤਲੇਆਮ ਵਿਚ ਸ਼ਾਮਿਲ ਹੋਣ ਦਾ ਮੁਕੱਦਮਾ ਨਹੀਂ ਚਲਾਇਆ ਜਾ ਸਕਿਆ ।

ਜਦ ਤਾਂਤੀਆ ਨੂੰ ਮੁਕੱਦਮੇ ਦੀ ਕਾਰਵਾਈ ਦਸੀ ਗਈ ਤੇ ਕਿਹਾ ਗਿਆ ਕਿ ਉਹ ਆਪਣੀ ਸਫ਼ਾਈ ਪੇਸ਼ ਕਰੇ ਤਾਂ ਉਸ ਨੇ ਬੜੇ ਆਰਾਮ ਨਾਲ ਕਿਹਾ "ਬ੍ਰਿਟਿਸ਼ ਸਰਕਾਰ ਨਾਲ ਜੰਗ ਕਰਨ ਦੇ ਇਲਜ਼ਾਮ ਵਿਚ ਮੌਤ ਦੀ ਸਜ਼ਾ ਭੁਗਤਣ ਲਈ ਤਿਆਰ ਹਾਂ ।" ਤੇ ਤਾਂਤੀਆ ਨੇ ਮੁਕੱਦਮੇ ਦੀ ਕਾਰਵਾਈ ਵਿਚ ਹਿੱਸਾ ਲੈਣ ਤੋਂ ਵੀ ਇਨਕਾਰ ਕਰ ਦਿਤਾ ।

ਆਪਣੀ ਸੁਰਖਿਆ ਲਈ ਤਾਂਤੀਆ ਨੇ ਬਸ ਏਨਾ ਹੀ ਕਿਹਾ "ਕਾਲਪੀ ਦੀ ਜਿੱਤ ਦੇ ਵੇਲੇ ਤਾਈਂ ਮੈਂ ਜੋ ਕੁਝ ਵੀ ਕੀਤਾ, ਆਪਣੇ ਮਾਲਿਕ ਨਾਨਾ ਦੇ ਹੁਕਮ ਅਨੁਸਾਰ ਕੀਤਾ ਤੇ ਉਸ ਮਗਰੋਂ ਰਾਓ ਸਾਹਿਬ ਦੇ ਹੁਕਮ ਅਨੁਸਾਰ । ਮੈਨੂੰ ਇਸ ਤੋਂ ਇਲਾਵਾ ਹੋਰ ਕੁਝ ਨਹੀਂ ਕਹਿਣਾ, ਇਸ ਤੋਂ ਇਲਾਵਾ ਕਿ ਮੈਂ ਨਾ ਤਾਂ ਯੂਰਪੀਨ ਮਰਦ, ਔਰਤਾਂ ਜਾਂ ਬੱਚਿਆਂ ਦੀ ਜਾਨ ਲਈ ਤੇ ਨਾ ਹੀ ਮੈਂ ਉਹਨਾਂ ਨੂੰ ਕਤਲ ਕਰਨ ਦਾ ਹੁਕਮ ਦਿਤਾ ।"

ਉਸ ਨੇ ਵਿਰੋਧੀ ਪਾਰਟੀ ਦੇ ਗਵਾਹਾਂ ਨਾਲ ਵੀ ਬਹਿਸ ਕਰਨ ਤੋਂ ਇਨਕਾਰ ਕਰ ਦਿਤਾ । ਅਦਾਲਤ ਵਿਚ ਮੌਜੂਦ ਅਫ਼ਸਰਾਂ ਅਤੇ ਅਖ਼ਬਾਰੀ ਨੁਮਾਇੰਦਿਆਂ ਨੇ

ਲਿਖਿਆ ਹੈ ਕਿ ਅਦਾਲਤ ਵਿਚ ਵੀ ਤਾਂਤੀਆ ਨੇ ਆਪਣੇ ਅਹਿਮ ਅਤੇ ਬਹਾਦਰੀ ਨੂੰ ਕਾਇਮ ਰਖਿਆ ਹੋਇਆ ਸੀ ਤੇ ਜੋ ਸਵਾਲ ਉਸ ਤੋਂ ਕੀਤੇ ਗਏ ਉਸ ਦਾ ਸੰਖੇਪ ਪਰ ਪੂਰਾ-ਪੂਰਾ ਜਵਾਬ ਉਸ ਨੇ ਦਿੱਤਾ। ਬੇਹੂਦਾ ਅਤੇ ਗ਼ੈਰਜ਼ਰੂਰੀ ਸਵਾਲਾਂ ਦੇ ਜਵਾਬ ਵਿਚ ਉਸ ਨੇ "ਮਾਲੂਮ ਨਹੀਂ" ਕਹਿ ਦਿਤਾ। 'ਟਾਈਮਜ਼' ਦੇ ਪ੍ਰਤੀਨਿਧੀ ਦੇ ਅਨੁਸਾਰ "ਉਹ ਹਰ ਛੋਟੇ-ਵੱਡੇ ਅਫ਼ਸਰ ਨੂੰ, ਜੋ ਅਦਾਲਤ ਵਿਚ ਆਉਂਦੇ, ਬੜੀ ਨਫ਼ਰਤ ਦੀ ਨਿਗਾਹ ਨਾਲ ਦੇਖਦਾ ਪਰ ਮੇਜਰ ਮੇਡ ਲਈ ਉਸ ਦੇ ਦਿਲ ਵਿਚ ਇਜਤ ਦਾ ਅਹਿਸਾਸ ਚਿਹਰੇ ਤੋਂ ਉੱਘੜ ਕੇ ਨਜ਼ਰ ਆ ਰਿਹਾ ਸੀ"।[1]

ਫ਼ੌਜੀ ਅਦਾਲਤ ਨੇ ਉਹੀ ਫ਼ੈਸਲਾ ਸੁਣਾਇਆ, ਜਿਸ ਦੀ ਉਮੀਦ ਸੀ। ਫਾਰੈਸਟ ਨੇ ਲਿਖਿਆ ਹੈ "ਤਾਂਤੀਆ ਤੇ ਜਿਨ੍ਹਾਂ ਘਿਰਣਾਤਮਕ ਜੁਰਮਾ ਦਾ ਇਲਜ਼ਾਮ ਲਗਾਇਆ ਗਿਆ ਸੀ, ਉਹ ਸਭ ਸਾਬਿਤ ਹੋ ਗਏ ਤੇ ਉਸ ਨੂੰ ਮੌਤ ਦੀ ਸਜਾ ਸੁਣਾਈ ਗਈ।" ਤਾਂਤੀਆ ਨੇ ਜਿੰਦਾ ਰਹਿਣ ਦੀ ਤਮੰਨਾ ਜ਼ਾਹਿਰ ਨਹੀਂ ਕੀਤੀ। ਮੁਕੱਦਮਾ ਸੁਰੂ ਹੁੰਦਿਆਂ ਹੀ ਉਹ ਛੇਤੀ ਤੋਂ ਛੇਤੀ ਫੈਸਲਾ ਸੁਣਨਾ ਚਾਹੁੰਦਾ ਸੀ। ਉਹ ਆਪਣੀਆ ਬਾਹਾਂ ਦੀਆਂ ਹੱਥਕੜੀਆਂ ਦਿਖਾ-ਦਿਖਾ ਕੇ ਕਹਿੰਦਾ "ਮੈਨੂੰ ਤੋਪ ਨਾਲ ਉਡਾਓ ਤੇ ਫ਼ਾਂਸੀ ਦਿਓ, ਪਰ ਇਹਨਾਂ ਹੱਥਕੜੀਆਂ ਤੋਂ ਛੇਤੀ ਛੁਟਕਾਰਾ ਦੇ ਦਿਓ।"

ਉਸ ਨੇ ਆਪਣੇ ਕਿਸੀ ਵੀ ਰਿਸ਼ਤੇਦਾਰ ਨੂੰ ਮਿਲਣ ਦੀ ਇੱਛਾ ਵੀ ਪ੍ਰਗਟ ਨਹੀਂ ਕੀਤੀ। ਆਪਣੇ ਬੱਚਿਆਂ ਦਾ ਜ਼ਿਕਰ ਉਹ ਬੜੇ ਪਿਆਰ ਨਾਲ ਕਰਿਆ ਕਰਦਾ ਸੀ। ਉਸ ਨੇ ਅਦਾਲਤ ਦੇ ਅੱਗੇ ਇਹ ਪ੍ਰਾਰਥਨਾ ਕੀਤੀ ਕਿ ਉਸ ਦੇ ਬੁੱਢੇ ਮਾਂ-ਬਾਪ ਨੂੰ ਪਰੇਸ਼ਾਨ ਨਾ ਕੀਤਾ ਜਾਵੇ, ਕਿਉਂਕਿ ਇਹਨਾਂ ਮਾਮਲਿਆਂ ਵਿਚ ਉਹਨਾਂ ਦਾ ਕੋਈ ਹੱਥ ਨਹੀਂ ਸੀ। ਪਰ ਆਖ਼ਿਰੀ ਸਮੇਂ ਤੱਕ ਤਾਂਤੀਆ ਖ਼ੁਦ ਨੂੰ ਕਾਨਪੁਰ ਦੇ ਕਤਲੇਆਮ ਤੋਂ ਅਣਜਾਣ ਦਸਦਾ ਰਿਹਾ।

## ਮੌਤ :

ਤਾਂਤੀਆ ਨੂੰ 14 ਅਪ੍ਰੈਲ 4 ਵਜੇ ਸ਼ਾਮੀ ਕਿਲ੍ਹੇ ਦੇ ਪਰੇਡ ਦੇ ਮੈਦਾਨ ਵਿਚ ਹੰਝੂ ਵਹਾਉਂਦੇ ਹੋਏ ਲੋਕਾਂ ਦੇ ਇਕੱਠ ਸਾਹਮਣੇ ਫ਼ਾਂਸੀ ਦਿਤੀ ਗਈ। ਫਾਂਸੀ ਦੇ ਤਖਤੇ ਦੇ ਚੌਹੀਂ ਪਾਸੀਂ ਫ਼ੌਜ ਦੇ ਦਸਤੇ ਤੈਨਾਤ ਕਰ ਦਿਤੇ ਗਏ ਸਨ।

ਜਿਉਂ ਹੀ ਤਾਂਤੀਆ ਦੀਆਂ ਹੱਥਕੜੀਆਂ ਖੋਹਲੀਆਂ ਗਈਆਂ, "ਉਹ ਬਹੁਤ ਹੀ ਖ਼ੁਸ਼ੀ ਅਤੇ ਬਹਾਦਰੀ ਭਰੇ ਅੰਦਾਜ਼ ਨਾਲ ਮੁਸਕਰਾਉਂਦਿਆਂ ਹੋਇਆਂ ਫ਼ਾਂਸੀ ਦੇ ਤਖ਼ਤੇ ਤੱਕ ਪੁੱਜਾ ਤੇ ਫ਼ੰਦੇ ਨੂੰ ਆਪਣੇ ਗਲੇ ਵਿਚ ਪਾ ਲਿਆ"।[2]

ਤਾਂਤੀਆ ਦਾ ਸਰੀਰ 4 ਘੰਟੇ ਤੱਕ ਸੂਲੀ ਤੇ ਲਟਕਦਾ ਰਿਹਾ ਤਾਂ ਕਿ ਜਨਤਾ ਉਸ ਨੂੰ ਦੇਖ ਸਕੇ। ਜਦ ਰਾਤ ਨੂੰ ਉਸ ਨੂੰ ਸੂਲੀ ਤੋਂ ਉਤਾਰਿਆ ਗਿਆ, ਫ਼ੌਜ ਦਾ

---

1. ਥਾਮਸ ਹੈਨਰੀ ਥਾਰੇਟਨ; ਉਹੀ; ਪੰਨਾ 78-79.
2. ਉਹੀ; ਪੰਨਾ 79-80.

ਪਹਿਰਾ ਹਟਾ ਦਿਤਾ ਗਿਆ ਸੀ। ਤਦ ਤਾਂਤੀਆ ਦੇ ਚਾਹੁਣ ਵਾਲੇ ਉਸ ਦੇ ਆਖ਼ਰੀ ਦਰਸ਼ਨ ਕਰਨ ਆਏ। ਤਾਂਤੀਆ ਬਹੁਤ ਸਮੇਂ ਤੱਕ ਅੰਗਰੇਜ਼ ਜਰਨੈਲਾਂ ਦੇ ਦੰਦ ਖੱਟੇ ਕਰਦਾ ਰਿਹਾ ਸੀ। ਕਿਹਾ ਜਾਂਦਾ ਹੈ ਕਿ ਇਹਨਾਂ ਦਰਸ਼ਨ ਕਰਨ ਆਏ ਲੋਕਾਂ ਵਿਚੋਂ ਕਈਆਂ ਨੇ ਉਸ ਦੇ ਬਾਲ ਕੱਟ ਕੇ ਯਾਦਗਾਰ ਦੇ ਤੌਰ ਤੇ ਆਪਣੇ ਕੋਲ ਰਖ ਲਏ।

## ਕੀ ਮੌਤ ਦੀ ਸਜ਼ਾ ਨਿਆਇਕ ਸੀ ?

ਕੁਝ ਲੇਖਕਾਂ ਨੇ ਤਾਂਤੀਆ ਨੂੰ ਦਿਤੀ ਗਈ ਸਜਾ ਦੇ ਨਿਆਇਕ ਹੋਣ ਤੇ ਸ਼ੱਕ ਪ੍ਰਗਟ ਕੀਤਾ ਹੈ। ਇਹਨਾਂ ਵਿਚੋਂ ਇਕ ਜੋ 'ਹਿੰਦੁਸਤਾਨ ਦਾ ਦੋਸਤ' ਦੇ ਨਾਮ ਨਾਲ ਮਸ਼ਹੂਰ ਸੀ, ਲਿਖਦਾ ਹੈ "ਉਹਨਾਂ ਹਜ਼ਾਰਾਂ ਸਹਿਜ਼ਾਦਿਆਂ, ਜ਼ਮੀਨਦਾਰਾਂ ਤੇ ਸੂਰਮਿਆਂ ਵਿਚੋਂ, ਜਿਨ੍ਹਾਂ ਨੇ ਬਾਗ਼ੀਆਂ ਦੀ ਅਗਵਾਈ ਕੀਤੀ ਸੀ, ਤਾਂਤੀਆ ਤੋਪੇ ਹੀ ਇਕ ਇਕੱਲੀ ਹਸਤੀ ਹੈ, ਜਿਸ ਦਾ ਦਿਲ ਹਮੇਸ਼ਾ ਅੰਗਰੇਜ਼ਾਂ ਦੇ ਖ਼ਿਲਾਫ਼ ਕੁੜ੍ਹਦਾ ਰਹੇਗਾ।"

ਮੇਡ ਦੀ ਜੀਵਨੀ ਲਿਖਣ ਵਾਲੇ ਫ਼ਾਰੇਸਟ ਤੇ ਥਾਰਟਨ ਲਿਖਦੇ ਹਨ (ਦੇਸ਼ ਦੇ 1857 ਦੇ ਐਕਟ 14 ਦੇ ਅਨੁਸਾਰ) ਤਾਂਤੀਆ ਨੂੰ ਫ਼ਾਂਸੀ ਦੀ ਸਜ਼ਾ ਦਿਤੀ ਗਈ। ਥਾਰਟਨ ਇਸ ਸਜਾ ਨੂੰ ਨਿਆਇਕ ਦਸਦਾ ਹੋਇਆ ਲਿਖਦਾ ਹੈ "ਕਤਲੇਆਮ ਵਿਚ ਹਿੱਸਾ ਲੈਣਾ ਹਾਲਾਂਕਿ ਕਾਨੂੰਨੀ ਤੌਰ ਤੇ ਸਾਬਿਤ ਨਹੀਂ ਹੋ ਸਕਿਆ ਪਰ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਇਸ ਕਤਲੇਆਮ ਵਿਚ ਉਸ ਦਾ ਹੱਥ ਜ਼ਰੂਰ ਸੀ। ਇਹ ਗੱਲ ਵਖਰੀ ਹੈ ਕਿ ਉਸ ਦੀ ਹੈਸੀਅਤ ਅਸਲ ਮੁਲਜ਼ਿਮ ਦੀ ਸੀ ਜਾ ਉਹ ਇਸ ਵਿਚ ਸ਼ਾਮਿਲ ਸੀ ਤੇ ਜਾ ਉਸ ਨੇ ਕਿਸੀ ਦੇ ਹੁਕਮ ਤੇ ਇਹ ਜੁਰਮ ਕੀਤਾ"।[1]

ਲੈਫ਼ਟੀਨੈਂਟ ਕਰਨਲ ਡਬਲਿਓ ਮਿਲੇਸਨ ਆਪਣੇ ਵਿਚਾਰ ਵਿਅਕਤ ਕਰਦਾ ਹੈ ਕਿ ਉਸ ਵਰਗੇ ਖ਼ੂਨੀ ਦਰਿੰਦੇ ਵਾਸਤੇ ਤਾਂ ਹਜ਼ਾਰ ਮੌਤਾਂ ਦੀ ਸਜਾ ਵੀ ਘਟ ਸੀ।[2] ਉਸ ਨੇ ਇਹ ਵਿਚਾਰਧਾਰਾ ਕਿਸੇ ਨਿਆਇਪੂਰਣ ਵਾਦਵਿਵਾਦ ਵਿਚ ਪਏ ਬਿਨਾ ਹੀ ਪੇਸ਼ ਕੀਤੀ ਹੈ।

ਫ਼ਾਰੇਸਟ ਦਾ ਕਹਿਣਾ ਹੈ ਕਿ ਤਾਂਤੀਆ ਸਰਕਾਰ ਦੇ ਖ਼ਿਲਾਫ਼ ਜੰਗ ਕਰਨ ਦਾ ਘਿਰਣਾਤਮਕ ਜ਼ਿੰਮੇਦਾਰ ਸੀ ਪਰ ਵਿਦੇਸ਼ੀ ਸਰਕਾਰ ਦੇ ਖ਼ਿਲਾਫ਼ ਲੜਨਾ ਜੁਰਮ ਨਹੀਂ ਸੀ। ਚਾਹੇ ਉਸ ਸਰਕਾਰ ਦਾ ਕਾਨੂੰਨ ਉਸ ਨੂੰ ਜੁਰਮ ਦਸਦਾ ਹੋਵੇ ਪਰ ਸਵਾਲ ਤਾਂ ਇਹ ਹੈ ਕਿ ਤਾਂਤੀਆ ਉਸ ਕਾਨੂੰਨ ਦਾ ਪਾਬੰਦ ਸੀ ਜਾਂ ਨਹੀਂ। ਕਰਨਲ ਜੀ. ਬੀ. ਮਿਲੇਸਨ ਦਾ ਕਹਿਣਾ ਹੈ "ਇਸ ਗੱਲ ਵਿਚ ਸ਼ੱਕ ਹੈ ਕਿ ਆਉਣ ਵਾਲੀਆਂ ਨਸਲਾ ਤਾਂਤੀਆ ਦੇ ਖ਼ਿਲਾਫ਼ ਦਿਤੇ ਗਏ ਅਦਾਲਤੀ ਫ਼ੈਸਲਿਆਂ ਨੂੰ ਮੰਨਣ। ਤਾਂਤੀਆ ਅੰਗਰੇਜ਼ਾਂ

---

1. ਉਹੀ; ਪੰਨਾ 80.
2. ਡਬਲਿਊ ਮਿਲੇਸਨ; ਦੀ ਰਿਵੋਲਟ ਇਨ ਸੈਂਟਰਲ ਇੰਡੀਆ; 857–59 (ਸ਼ਿਮਲਾ 1908); ਪੰਨਾ 232.

ਦਾ ਪੈਦਾਇਸ਼ੀ ਤੌਰ ਤੇ ਹੁਕਮ ਮੰਨਣ ਵਾਲਾ ਨਹੀਂ ਸੀ। ਉਸ ਦੀ ਪੈਦਾਇਸ਼ ਵੇਲੇ ਉਸ ਦੇ ਮਾਲਿਕ ਪੇਸ਼ਵਾ ਦਾ ਰਾਜ ਸੀ। ਇਸ ਲਈ ਉਸ ਵਾਸਤੇ ਇਹ ਜ਼ਰੂਰੀ ਨਹੀਂ ਸੀ ਕਿ ਉਹ ਇਕ ਹੜਪਣ ਵਾਲੀ ਕੌਮ ਦਾ ਕਿਹਾ ਮੰਨੇ, ਜਿਸ ਨੇ ਉਸ ਦੇ ਮਾਲਿਕਾਂ ਦੇ ਰਾਜ ਆਦਿ ਤੇ ਕਬਜ਼ਾ ਕਰ ਲਿਆ ਸੀ" ।[1]

ਇਸ ਤੋਂ ਇਲਾਵਾ ਇਹ ਗੱਲ ਵੀ ਗ਼ੌਰ ਕਰਨ ਵਾਲੀ ਹੈ ਕਿ ਉਸ ਉਤੇ ਕਿਸੀ ਵੀ ਖ਼ੂਨ ਦਾ ਇਲਜ਼ਾਮ ਨਹੀਂ ਸੀ। ਕੀ ਖ਼ੁਦ ਅੰਗਰੇਜ਼ਾਂ ਨੇ ਤਾਂਤੀਆ ਵਾਂਗਰ ਹੀ ਹੋਰ ਕਾਰਵਾਈਆਂ ਵਿਚ ਸ਼ਾਮਿਲ ਦੂਜੇ ਬਾਗ਼ੀਆਂ ਅਤੇ ਬਾਗ਼ੀ ਸਰਦਾਰਾਂ ਦੇ ਮਾਮਲਿਆਂ ਵਿਚ ਨਰਮੀ ਦਾ ਰੁਖ਼ ਨਹੀਂ ਅਪਨਾਇਆ ਸੀ ? ਪਰ ਇਹ ਕਹਿਣਾ ਜ਼ਰੂਰੀ ਹੋਵੇਗਾ ਕਿ ਤਾਂਤੀਆ ਨੂੰ ਜੋ ਸਜਾ ਦਿਤੀ ਗਈ, ਉਹ ਉਸ ਦੀਆਂ ਗ਼ਲਤੀਆਂ ਤੋਂ ਕਿਤੇ ਜ਼ਿਆਦਾ ਅਨਿਆਂ ਵਾਲੀ ਸੀ।

ਮਿਲੇਸਨ ਨੇ ਤਾਂਤੀਆ ਦੀ ਤੁਲਨਾ 'ਹਾਫ਼ਰ' ਨਾਲ ਕੀਤੀ, ਜੋ 'ਤਾਇਰਲ' ਦਾ ਰਾਸ਼ਟਰੀ ਨਾਇਕ ਸੀ ਤੇ ਜਿਸ ਨੂੰ ਨੈਪੋਲੀਅਨ ਨੇ ਫ਼ਾਂਸੀ ਦਿਤੀ ਸੀ। ਨੈਪੋਲੀਅਨ ਦੇ ਬਾਅਦ ਵਿਚ ਆਉਣ ਵਾਲੀ ਫ਼ਰਾਂਸੀਸੀ ਨਸਲ ਨੇ ਨੈਪੋਲੀਅਨ ਦੀ ਇਸ ਅਨਿਆਏਕਾਰੀ ਤੇ ਜ਼ਬਰਦਸਤੀ ਦੀ ਕੜੀ ਆਲੋਚਨਾ ਕੀਤੀ ਸੀ। ਇਹ ਦੋਵੇਂ ਆਗੂ ਵਿਦੇਸ਼ੀ ਤਾਕਤਾਂ ਦੇ ਖ਼ਿਲਾਫ਼ ਰਾਸ਼ਟਰੀ ਆਲੋਚਨਾ ਦੇ ਚਿੰਨ੍ਹ ਸਨ। "ਦੋਵੇਂ ਆਪੋ-ਆਪਣੇ ਦੇਸ਼ ਦੀ ਜਨਤਾ ਦੇ ਨਾਇਕ ਸਨ। ਇਹਨਾਂ ਵਿਚ ਇਕ ਜੋ ਯੂਰਪੀ ਸੀ, ਹੁਣ ਵੀ ਦੁਨੀਆਂ ਵਿਚ ਹੀਰੋ ਮੰਨਿਆ ਜਾਂਦਾ ਹੈ। ਦੂਜਾ ਮਰਾਠਾ, ਕੌਣ ਕਹਿ ਸਕਦਾ ਹੈ ਕਿ ਚੰਬਲ, ਨਰਬਦਾ ਅਤੇ ਪਾਰਬਤੀ ਦੀਆਂ ਵਾਦੀਆਂ ਵਿਚ ਉਸ ਦਾ ਨਾਮ ਉਸੇ ਹੀ ਸ਼ਰਧਾ ਭਾਵਨਾ ਨਾਲ ਨਹੀਂ ਲਿਆ ਜਾਂਦਾ ਹੋਵੇ ?"

ਮਿਲੇਸਨ ਦੇ ਇਹ ਸ਼ਬਦ ਭਵਿੱਖਵਾਣੀ ਸਾਬਿਤ ਹੋਏ। ਸਿਰਫ਼ ਚੰਬਲ, ਨਰਬਦਾ, ਪਾਰਬਤੀ ਦੀਆਂ ਵਾਦੀਆਂ ਵਿਚ ਹੀ ਨਹੀਂ ਬਲਕਿ ਪੂਰੇ ਰਾਸ਼ਟਰ ਵਿਚ ਤਾਂਤੀਆ ਦਾ ਨਾਮ ਹਰ ਜਵਾਨ, ਬੁੱਢੇ, ਬੱਚੇ ਦੇ ਦਿਲ ਵਿਚ ਵਸਿਆ ਹੋਇਆ ਹੈ। ਤਾਂਤੀਆ ਨੇ ਇਕ ਐਸੀ ਲੜਾਈ ਲੜੀ, ਜਿਸ ਦਾ ਨਤੀਜਾ ਹਾਲਾਂਕਿ ਹਾਰ ਸੀ ਪਰ ਉਸ ਦੀ ਇਹ ਲੜਾਈ ਰਾਸ਼ਟਰ ਅਤੇ ਦੇਸ਼ ਦੀ ਇਕ ਬਹਾਦਰੀ ਦੀ ਲੜਾਈ ਸੀ। ਇਸ ਲਈ ਸਾਰੀ ਹਿੰਦੁਸਤਾਨੀ ਜਨਤਾ ਆਪਣੇ ਇਸ ਮਹਾਨ ਸਪੂਤ ਦੇ ਕਾਰਨਾਮਿਆਂ ਤੇ ਸਦਾ ਮਾਣ ਕਰਦੀ ਰਹੇਗੀ।

---

1. ਕਰਨਲ ਜੀ. ਬੀ. ਮਿਲੇਸਨ; ਉਹੀ; ਪੰਨਾ 397; ਭਾਗ III.

# 10. ਅਖ਼ੀਰ ਅਤੇ ਸ਼ੁਰੂਆਤ

ਤਾਂਤੀਆ ਦੀ ਮੌਤ ਨਾਲ 1857 ਦੀ ਬਗ਼ਾਵਤ ਦੀ ਆਖ਼ਰੀ ਚਿੰਗਾਰੀ ਵੀ ਬੁੱਝ ਗਈ। ਆਜ਼ਾਦੀ ਦੀ ਇਸ ਕੋਸਿਸ਼ ਨੂੰ ਤਾਂਤੀਆ ਨੇ ਜਿਸ ਤਰੀਕੇ ਨਾਲ ਜ਼ਿੰਦਾ ਰਖਿਆ ਸੀ, ਉਸ ਦੀ ਵਜ੍ਹਾ ਨਾਲ ਉਸ ਦਾ ਨਾਮ ਭਾਰਤ ਦੇ ਇਤਿਹਾਸ ਵਿਚ ਹਮੇਸ਼ਾ ਜ਼ਿੰਦਾ ਰਹੇਗਾ। ਤਾਂਤੀਆ ਦੀ ਮਹਾਨਤਾ ਦਾ ਰਾਜ਼ ਉਸ ਦਾ ਹੌਸਲਾ ਅਤੇ ਦੇਸ਼ ਨਾਲ ਪਿਆਰ ਸੀ। ਉਹ ਆਪਣੇ ਦੇਸ਼ ਦੀ ਆਜ਼ਾਦੀ ਲਈ ਇਕ 'ਕਰਮਯੋਗੀ' ਵਾਗ ਹਮੇਸਾ ਹੀ ਲੜਦਾ ਰਿਹਾ ਅਤੇ ਜਿੱਤ ਅਤੇ ਹਾਰ ਦੋਹਾਂ ਤਰ੍ਹਾਂ ਆਪਣਾ ਸੰਤੁਲਨ ਬਣਾਈ ਰਖਿਆ। ਬਗ਼ਾਵਤ ਦਾ ਜੋ ਝੰਡਾ ਉਸ ਨੂੰ ਆਪਣੇ ਮਾਲਿਕ ਤੋਂ ਮਿਲਿਆ ਸੀ, ਉਸ ਨੂੰ ਉਸ ਨੇ ਆਪਣੇ ਆਖ਼ਰੀ ਦਮ ਤੱਕ ਉੱਚਾ ਰਖੀ ਰਖਿਆ। ਇਹ ਜਾਣਦੇ ਹੋਏ ਵੀ ਕਿ ਦੁਸ਼ਮਨ ਉਹਨਾ ਤੋਂ ਕਿਤੇ ਵੱਧ ਤਾਕਤਵਰ ਹਨ ਤੇ ਕਾਮਯਾਬੀ ਦੀ ਵੀ ਕੋਈ ਉਮੀਦ ਨਹੀਂ ਹੈ ਪਰ ਫਿਰ ਵੀ ਉਹ ਪੂਰੀ ਆਨ ਬਾਨ ਨਾਲ ਲੜਦੇ ਰਹੇ। ਬਾਗ਼ੀ ਸਰਦਾਰ ਕਈ ਵਾਰ ਉਹਨਾਂ ਨਾਲ ਆ ਕੇ ਮਿਲ ਜਾਂਦੇ ਤੇ ਕਈ ਵਾਰ ਉਹਨਾਂ ਦਾ ਸਾਥ ਛੱਡ ਦਿੰਦੇ ਸਨ। ਕਈ ਵਾਰ ਤਾਂ ਤਾਂਤੀਆ ਦੇ ਨਾਲ ਗਿਣਤੀ ਦੇ ਕੁਝ ਕੁ ਹੀ ਸਿਪਾਹੀ ਰਹਿ ਜਾਂਦੇ ਤੇ ਉਸ ਨੂੰ ਫ਼ੌਜ ਦੁਬਾਰਾ ਤੋਂ ਜਮ੍ਹਾਂ ਕਰਨੀ ਪੈਂਦੀ। ਉਹਨਾਂ ਨੂੰ ਕਈ ਵਾਰ ਹਾਰ ਮਗਰੋਂ ਹਾਰ ਹੁੰਦੀ ਰਹੀ ਤੇ ਕਈ ਵਾਰ ਦੁਸ਼ਮਨਾਂ ਦਾ ਸਾਹਮਣਾ ਬਹੁਤ ਹੀ ਬੁਰੇ ਹਾਲਤਾਂ ਵਿਚ ਕਰਨਾ ਪਿਆ ਪਰ ਉਹਨਾਂ ਨੇ ਹਿੰਮਤ ਨਹੀਂ ਹਾਰੀ। ਉਹ ਆਖ਼ਰੀ ਸਮੇਂ ਤੱਕ ਲੜਦੇ ਰਹੇ ਤੇ ਜੇ ਅੰਗਰੇਜ਼ਾਂ ਨੇ ਮੱਕਾਰੀ ਨਾਲ ਤਾਤੀਆ ਨੂੰ ਗ੍ਰਿਫ਼ਤਾਰ ਨਾ ਕੀਤਾ ਹੁੰਦਾ ਤਾਂ ਉਹ ਹੋਰ ਵੀ ਕਈ ਮਹੀਨੇ ਤੱਕ ਲੜਾਈ ਜਾਰੀ ਰਖਦੇ।

**ਫ਼ੌਜੀ ਜੋਸ਼ :**

ਤਾਂਤੀਆ ਦੇ ਫ਼ੌਜੀ ਜੋਸ਼ ਅਤੇ ਉਹਨਾਂ ਦੀ ਬਹਾਦਰੀ ਨੂੰ ਦੇਖ ਕੇ ਦੁਸ਼ਮਨ ਵੀ ਉਹਨਾਂ ਤੇ ਗੌਰਵ ਮਹਿਸੂਸ ਕਰਦੇ ਸਨ। ਜੋਰਾ ਅਲੀਪੁਰ ਵਿਚ ਆਪਣੀ ਹਾਰ ਮਗਰੋਂ ਮੇਡ ਦੇ ਹੱਥੋਂ ਗ੍ਰਿਫ਼ਤਾਰ ਹੋਣ ਤੱਕ ਤਕਰੀਬਨ 9 ਮਹੀਨੇ ਅੰਗਰੇਜ਼ੀ ਫ਼ੌਜ ਤੋਂ ਬਚਣ

ਲਈ ਉਸ ਨੇ ਦੋ ਵਾਰ ਤੋਂ ਜ਼ਿਆਦਾ ਰਾਜਪੁਤਾਨਾਂ ਅਤੇ ਮੱਧ ਭਾਰਤ ਦੇ ਇਲਾਕਿਆਂ ਦਾ ਚੱਕਰ ਲਗਾਇਆ ਅਤੇ 16 ਲੱਖ 17 ਹਜ਼ਾਰ ਵਰਗ ਮੀਲ ਤੋਂ ਜ਼ਿਆਦਾ ਫ਼ਾਸਲਾ ਤਹਿ ਕੀਤਾ ਤੇ ਹਰ ਵਾਰ ਆਉਂਦਿਆਂ ਅਤੇ ਜਾਂਦਿਆਂ ਹੋਇਆਂ ਨਰਬਦਾ ਨਦੀ ਨੂੰ ਪਾਰ ਕੀਤਾ। ਇਹ ਤਾਂਤੀਆ ਦਾ ਇਕ ਨਾ ਭੁੱਲਣ ਵਾਲਾ ਕਾਰਨਾਮਾ ਸੀ। ਉਹ ਜਿਸ ਵੀ ਇਲਾਕੇ ਵਿਚ ਰਿਹਾ, ਉਥੇ ਹਮੇਸ਼ਾ ਖਲਬਲੀ ਮਚੀ ਰਹੀ। ਉਸ ਨੇ ਆਪਣੇ ਦੁਸ਼ਮਨ ਦੇ ਇਲਾਕਿਆਂ ਨੂੰ ਬਰਬਾਦ ਕੀਤਾ। ਖ਼ਜ਼ਾਨਿਆਂ ਅਤੇ ਅਸਲਾ ਖ਼ਾਨਿਆਂ ਨੂੰ ਲੁਟਿਆ, ਰਸਦ ਅਤੇ ਡਾਕ-ਗੱਡੀਆਂ ਤੇ ਛਾਪੇ ਮਾਰੇ ਤੇ ਵੱਡੇ-ਵੱਡੇ ਅੰਗਰੇਜ਼ੀ ਜਰਨੈਲਾਂ ਨੂੰ ਆਪਣੀਆ ਉਂਗਲਾਂ ਤੇ ਨਚਾਇਆ। ਮਿਲੇਸਨ ਅਨੁਸਾਰ "ਜੋ ਜਰਨੈਲ ਤਾਂਤੀਆ ਦਾ ਪਿੱਛਾ ਕਰ ਰਹੇ ਸਨ, ਉਹਨਾਂ ਦੀ ਜਿੰਨੀ ਤਾਰੀਫ਼ ਕੀਤੀ ਜਾਵੇ ਘੱਟ ਹੈ। ਉਹਨਾਂ ਦੀ ਬਹਾਦਰੀ ਹੈਰਾਨ ਕਰ ਦੇਣ ਵਾਲੀ ਹੈ। ਸੈਨਾਪਤੀ ਪਾਰਕੇ ਨੇ ਸਿਰਫ਼ 9 ਦਿਨਾਂ ਵਿਚ 240 ਮੀਲ ਅਤੇ ਸੈਨਾਪਤੀ ਸੋਮਰਸਟ ਨੇ ਵੀ 9 ਦਿਨਾਂ ਵਿਚ ਹੀ 230 ਮੀਲ ਦਾ ਰਾਹ ਤਹਿ ਕੀਤਾ। ਕਰਨੈਲ ਹੋਮਜ ਨੇ ਤਪਦੇ ਹੋਏ ਰੇਗਿਸਤਾਨ ਵਿਚ 2 ਦਿਨਾਂ ਤੋਂ ਵੀ ਘੱਟ ਸਮੇਂ ਵਿਚ 54 ਮੀਲ ਦਾ ਰਾਹ ਤਹਿ ਕੀਤਾ ਅਤੇ ਸੈਨਾਪਤੀ ਹਾਨਰ ਨੇ 4 ਦਿਨਾਂ ਵਿਚ 145 ਮੀਲ ਦੀ ਦੂਰੀ ਤਹਿ ਕੀਤੀ"।[1] ਤਾਂਤੀਆ ਹਮੇਸ਼ਾ ਉਹਨਾਂ ਨੂੰ ਆਪਣੇ ਇਸ਼ਾਰਿਆਂ ਤੇ ਨਚਾਉਂਦਾ ਰਿਹਾ। ਇਹ ਅੰਗਰੇਜ਼ ਫ਼ੌਜੀ ਅਫਸਰ ਅਤੇ ਉਹਨਾਂ ਦੇ ਦਸਤੇ ਕੈਂਪਾ ਅਤੇ ਦੂਜੇ ਸਮਾਨਾਂ ਦੇ ਬਿਨਾਂ ਹੀ ਚਲਦੇ ਰਹਿੰਦੇ, ਤਾਂਤੀਆ ਬੜੀ ਹੁਸ਼ਿਆਰੀ ਨਾਲ ਬੱਚ ਕੇ ਨਿਕਲ ਜਾਂਦਾ। ਤਾਂਤੀਆ ਪਹਾੜੀਆਂ ਅਤੇ ਜੰਗਲਾਂ ਦੇ ਵਿਚਕਾਰੋਂ ਗੁਜ਼ਰਨ ਵਾਲੇ ਛੋਟੇ-ਛੋਟੇ ਰਾਹਾਂ ਤੋਂ ਨਿਕਲ ਜਾਂਦਾ ਸੀ। ਚੰਬਲ, ਬੇਤਵਾ ਤੇ ਨਰਬਦਾ ਵਰਗੇ ਦਰਿਆ ਵੀ ਉਹਨਾਂ ਨੂੰ ਅਗਾਂਹ ਵਧਣ ਤੋਂ ਨਾ ਰੋਕ ਸਕੇ। ਉਹ ਬਿਜਲੀ ਦੀ ਤੇਜ਼ੀ ਵਾਂਗ ਚਲਦਾ ਸੀ। ਉਹ ਕਈ ਹਫ਼ਤਿਆਂ ਤਾਈਂ ਹਰ ਰੋਜ਼ 30 ਤੋਂ 40 ਮੀਲ ਦਾ ਸਫ਼ਰ ਤਹਿ ਕਰਦਾ। ਇਥੋਂ ਤੱਕ ਉਹ ਆਪਣੇ ਦੁਸ਼ਮਨ ਦੇ ਦਸਤਿਆਂ ਵਿਚਕਾਰੋਂ ਅਤੇ ਉਹਨਾਂ ਦੇ ਅਗਿਓਂ ਪਿਛੋਂ ਨਿਕਲ ਜਾਂਦਾ। ਟਾਈਮਜ਼ ਅਨੁਸਾਰ "'ਏਰੀਲ' ਵੀ ਸ਼ਾਇਦ ਏਨੀ ਰਫ਼ਤਾਰ ਵਿਚ ਨਹੀਂ ਸੀ।" ਉਹ ਪਹਾੜੀਆਂ, ਦਰਿਆਵਾਂ, ਦਲਦਲਾਂ, ਘਾਟੀਆਂ ਅਤੇ ਟੇਢੇ-ਮੇਢੇ ਰਾਹਾਂ 'ਚੋਂ ਜਿਧਰ ਜੀ ਚਾਹੁੰਦਾ ਨਿਕਲ ਜਾਂਦਾ।[2]

## ਤਾਂਤੀਆ ਦੀਆਂ ਪ੍ਰਾਪਤੀਆਂ :

ਕੈਂਬਲ ਜਿਸ ਵੇਲੇ ਲਖਨਊ ਦੇ ਘੇਰੇ ਨੂੰ ਖ਼ਤਮ ਕਰਾਉਣ ਵਿਚ ਜੁਟਿਆ ਹੋਇਆ ਸੀ ਤਾਂ ਉਸ ਦਾ ਸੰਪਰਕ ਦੱਖਣੀ ਇਲਾਕਿਆਂ ਤੋਂ ਕੱਟ ਦੇਣ ਲਈ 27 ਨਵੰਬਰ ਨੂੰ

---

1. ਉਹੀ।
2. 'ਦੀ ਟਾਈਮਜ਼'; ਜਨਵਰੀ 17, 1859.

ਕਾਨਪੁਰ ਤੇ ਤਾਂਤੀਆ ਦਾ ਦੁਬਾਰਾ ਕਬਜ਼ਾ ਕਰਨਾ, ਸਰ ਹਿਓ ਰੋਜ਼ ਦੇ ਕਾਲਪੀ ਵਿਚ ਹੁੰਦਿਆਂ ਹੋਇਆਂ ਗਵਾਲੀਅਰ ਦੇ ਪਹਾੜੀ ਇਲਾਕੇ ਤੇ ਕਬਜ਼ਾ ਕਰਨ ਦਾ ਪ੍ਰੋਗਰਾਮ ਬਣਾਉਣਾ ਅਤੇ ਦੱਖਣ ਵਲ ਭੱਜਦੇ ਹੋਏ ਨਰਬਦਾ ਨਦੀ ਨੂੰ ਪਾਰ ਕਰ ਲੈਣਾ ਆਦਿ ਤਾਂਤੀਆ ਦੇ ਕੁਝ ਅਜਿਹੇ ਕਾਰਨਾਮੇ ਸਨ, ਜਿਨ੍ਹਾਂ ਨੂੰ ਫ਼ੌਜੀ ਖ਼ਾਸੀਅਤ ਪੱਖੋਂ ਬਹੁਤ ਵੱਡੇ ਕਾਰਨਾਮੇ ਕਿਹਾ ਜਾ ਸਕਦਾ ਹੈ। ਇਹ ਗੱਲ ਵੱਖਰੀ ਹੈ ਕਿ ਉਸ ਦੀਆਂ ਇਹ ਸਫ਼ਲਤਾਵਾ ਸਿਰਫ਼ ਛਿਣ ਭਰ ਦੀਆਂ ਹੀ ਸਾਬਿਤ ਹੋਈਆਂ। ਜਿਥੋਂ ਤੱਕ ਤਾਂਤੀਆ ਦੀਆਂ ਜੰਗੀ ਯੋਜਨਾਵਾਂ ਦਾ ਸਵਾਲ ਹੈ, ਉਸ ਦੀ ਤਾਰੀਫ਼ ਉਸ ਦੇ ਦੁਸ਼ਮਨਾਂ ਤੱਕ ਨੇ ਵੀ ਕੀਤੀ।

ਤਾਤੀਆ ਦੀ ਫ਼ੌਜੀ-ਸੰਗਠਤਾ ਦੀ ਬੁੱਧੀਮਤਾ, ਅਟਲ ਵਿਸ਼ਵਾਸ ਅਤੇ ਮੁਸ਼ਕਲਾਂ ਤੇ ਕਾਬੂ ਪਾਉਣ ਦੀ ਯੋਗਤਾ ਬਾਰੇ ਬਹੁਤ ਕੁਝ ਲਿਖਿਆ ਜਾ ਚੁਕਿਆ ਹੈ। ਉਸ ਦੇ ਵਿਅਕਤੀਤਵ ਵਿਚ ਕੋਈ ਨਾ ਕੋਈ ਖਿੱਚ ਜ਼ਰੂਰ ਸੀ, ਜਿਸ ਦੇ ਕਾਰਨ ਲੋਕ ਉਸ ਵਲ ਖਿੱਚਦੇ ਚਲੇ ਆਉਂਦੇ ਸਨ। ਬਹੁਤ ਸਾਰੇ ਭਾਰਤੀ ਸਰਦਾਰ ਉਸ ਦੇ ਆਲੇ-ਦੁਆਲੇ ਜਮ੍ਹਾਂ ਹੋ ਜਾਂਦੇ। ਉਸ ਦੇ ਹਿਮਾਇਤੀਆਂ ਵਿਚ ਸਿਰਫ਼ ਕਿਰਸਾਨ ਹੀ ਨਹੀਂ ਸਗੋਂ ਆਦਿਵਾਸੀ ਵੀ ਸ਼ਾਮਿਲ ਸਨ। ਤਾਂਤੀਆ ਨੇ ਬਹੁਤ ਸਾਰੇ ਪ੍ਰਾਂਤਾਂ ਦੀਆਂ ਫ਼ੌਜਾਂ ਨੂੰ ਆਪਣੇ ਨਾਲ ਮਿਲਾ ਲੈਣ ਵਿਚ ਸਫਲਤਾ ਹਾਸਿਲ ਕੀਤੀ ਸੀ। ਗਵਾਲੀਅਰ ਦਸਤੇ ਨੂੰ ਆਪਣੇ ਨਾਲ ਮਿਲਾ ਲੈਣਾ ਤੇ ਮਗਰੋਂ ਉਥੋਂ ਦੇ ਰਾਜ ਦਾ ਤਖਤਾ ਉਲਟਾ ਦੇਣਾ, ਤਾਂਤੀਆ ਦੀ ਬੁਧੀਮਤਾ ਅਤੇ ਸ਼ਕਤੀ ਦੀਆਂ ਬਹੁਤ ਵਧੀਆ ਉਦਾਹਰਣਾਂ ਕਹੀਆਂ ਜਾ ਸਕਦੀਆਂ ਹਨ। ਆਪਣੇ ਗੁਰੀਲਾ ਜੰਗਾਂ ਦੇ ਦੌਰਾਨ ਉਸ ਨੇ ਕਈ ਵਾਰ ਫ਼ੌਜ ਅਤੇ ਤੋਪਾਂ ਜਮ੍ਹਾਂ ਕੀਤੀਆਂ ਅਤੇ ਕਈ ਵਾਰ ਉਸ ਦੇ ਸਿਪਾਹੀਆਂ ਨੇ ਉਸ ਦਾ ਸਾਥ ਛੱਡਿਆ ਅਤੇ ਕਈ ਵਾਰ ਤੋਪਾਂ ਤੋਂ ਵੀ ਹੱਥ ਧੋਣੇ ਪਏ, ਪਰ ਤਾਂਤੀਆ ਦੀ ਬੁੱਧੀਮਤਾ ਅਤੇ ਸਮਝਦਾਰੀ ਕਾਰਨ ਉਸ ਨੂੰ ਤੇ ਉਸ ਦੇ ਸਿਪਾਹੀਆਂ ਨੂੰ ਕਦੇ ਕਮੀ ਮਹਿਸੂਸ ਨਹੀਂ ਹੋਈ। ਤਾਂਤੀਆ ਦੀ ਇਸ ਗੱਲ ਦੀ ਤਾਰੀਫ਼ ਕੀਤੀ ਗਈ, ਜਿਸ ਦਾ ਪ੍ਰਦਰਸ਼ਨ ਕਾਨਪੁਰ ਦੀ ਪਹਿਲੀ ਜੰਗ ਦੇ ਵੇਲੇ ਤੋਂ ਹੋਣਾ ਸ਼ੁਰੂ ਹੋ ਗਿਆ ਸੀ। ਪਰ ਜਦ ਤਾਂਤੀਆ ਨੇ 'ਪੇਸ਼ਵਾ ਫ਼ੌਜ' ਨੂੰ ਸੰਗਠਿਤ ਕੀਤਾ, ਉਸ ਵੇਲੇ ਉਸ ਦੀਆਂ ਇਹ ਖ਼ੂਬੀਆਂ ਸਾਹਮਣੇ ਆਈਆਂ। ਤਾਂਤੀਆ ਦੀ ਗ੍ਰਿਫ਼ਤਾਰੀ ਤੇ ਮੇਡ ਦੇ ਨਾਮ ਆਪਣੇ ਇਕ ਖ਼ਤ ਵਿਚ ਸਰ ਹਿਓ ਰੋਜ਼ ਨੇ ਲਿਖਿਆ, "ਜਿਨ੍ਹਾਂ ਬਾਗ਼ੀ ਸਰਦਾਰਾਂ ਨੇ ਬਗ਼ਾਵਤ ਵਿਚ ਪੂਰੀ ਤਰ੍ਹਾਂ ਹਿੱਸਾ ਲਿਆ ਉਹਨਾਂ ਵਿਚ 'ਤਾਂਤੀਆ ਤੋਪੀ' ਸਭ ਤੋਂ ਬਹਾਦਰ ਅਤੇ ਦਲੇਰ ਸੀ। ਉਹ ਕੋਈ ਸਾਧਾਰਣ ਆਦਮੀ ਨਹੀਂ ਸੀ। ਤੁਸੀਂ ਅੰਦਾਜ਼ਾ ਨਹੀਂ ਲਗਾ ਸਕਦੇ ਕਿ ਉਸ ਨੇ ਖ਼ੁਦ ਸੰਗਠਿਤ ਕੀਤੀ ਹੋਈ 'ਪੇਸ਼ਵਾ ਫ਼ੌਜ' ਦੀ ਤਿਆਰੀ ਵਿਚ ਕਿੰਨੀ ਜ਼ਬਰਦਸਤ ਫ਼ੌਜੀ ਬੁੱਧੀਮਤਾ ਦਾ ਸਬੂਤ ਦਿਤਾ ਸੀ।[1]

1. ਮੇਜਰ ਮੇਡ ਨੂੰ ਖ਼ਤ; ਪੂਨਾ, ਤਾਰੀਖ 14-1-1860, ਉਲੇਖ ਜਰਨਲ ਸਰ ਰਿਚਰਡ ਮੇਡ।

ਜਾਰਜ਼ ਫ਼ਾਰੈਸਟ ਨੇ ਵੀ, ਜੋ ਤਾਂਤੀਆ ਨੂੰ 'ਇਕ ਸਫ਼ਲ ਰਾਸ਼ਟਰੀ ਲੀਡਰ' ਮੰਨਦਾ ਸੀ, ਉਸ ਦੀ ਫ਼ੌਜੀ ਯੋਗਤਾ ਦਾ ਜ਼ਿਕਰ ਕੀਤਾ ਹੈ।[1] ਮਿਲੇਸਨ, ਜਿਸ ਨੇ ਤਾਂਤੀਆ ਦੇ ਬਾਰੇ ਜ਼ਿਆਦਾ ਵਿਸਥਾਰ ਵਿਚ ਲਿਖਿਆ ਹੈ, ਇਸ ਦੀ ਹਿੰਮਤ ਅਤੇ ਦਲੇਰੀ ਦਾ ਜ਼ਿਕਰ ਕੀਤਾ ਹੈ ਅਤੇ ਨਾਲ-ਨਾਲ ਉਸ ਦੀਆਂ ਕਮਜ਼ੋਰੀਆਂ ਵੀ ਦਸੀਆਂ ਹਨ। ਉਹ ਲਿਖਦਾ ਹੈ "ਜਿਸ ਯੋਗਤਾ ਦਾ ਉਸ ਨੇ ਪ੍ਰਦਰਸ਼ਨ ਕੀਤਾ ਉਹ ਹੋਰ ਵੀ ਜ਼ਿਆਦਾ ਵਧੀਆ ਹੋ ਸਕਦੀ ਸੀ, ਜੇ ਉਸ ਵਿਚ ਇਕ ਜਰਨੈਲ ਦਾ ਤਜ਼ਰਬਾ ਵੀ ਸ਼ਾਮਿਲ ਹੁੰਦਾ। ਉਹ ਕਦੇ ਵੀ ਖੁਲ੍ਹ ਕੇ ਸਾਹਮਣੇ ਨਹੀਂ ਸੀ ਆਇਆ, ਜੇ ਉਸ ਨੂੰ ਆਪਣੇ ਦੁਸ਼ਮਨ ਦੀਆਂ ਕਮਜ਼ੋਰੀਆਂ ਦਾ ਥੋੜ੍ਹਾ ਜਿਹਾ ਵੀ ਅੰਦਾਜ਼ਾ ਹੁੰਦਾ ਤਾਂ ਉਹ ਆਪਣਾ ਪਿੱਛਾ ਕਰਨ ਵਾਲਿਆਂ ਲਈ ਹੋਰ ਵੀ ਪਰੇਸ਼ਾਨੀਆਂ ਪੈਦਾ ਕਰ ਸਕਦਾ ਸੀ। ਉਹ ਸਿਰਫ਼ ਇਕ ਗੁਰੀਲਾ ਲੀਡਰ ਸੀ, ਅਤੇ ਦੁਸ਼ਮਨ ਤੇ ਕਿਸੇ ਵੀ ਤਰੀਕੇ ਹਮਲਾ ਕਰਕੇ ਭੱਜ ਜਾਣਾ ਹੀ ਕਾਫ਼ੀ ਸਮਝਦਾ ਸੀ"।[2]

ਤਾਂਤੀਆ ਸੰਬੰਧੀ ਇਹ ਆਲੋਚਨਾ ਕਿਸੀ ਹੱਦ ਤੱਕ ਸਹੀ ਹੈ ਪਰ ਇਸ ਵਿਚ ਇਸ ਸੱਚਾਈ ਨੂੰ ਨਹੀਂ ਦੇਖਿਆ ਗਿਆ ਕਿ ਥੋੜ੍ਹੀ ਬਹੁਤ ਫ਼ੌਜੀ ਸਿਖਿਆ ਪਾਉਣ ਤੋਂ ਇਲਾਵਾ ਤਾਂਤੀਆ ਨੂੰ ਜੰਗ ਦਾ ਉਸ ਵੇਲੇ ਤਾਂਈਂ ਕੋਈ ਤਜ਼ਰਬਾ ਨਹੀਂ ਸੀ, ਜਦ ਤੱਕ ਉਸ ਦੀ ਲੜਾਈ ਤਜਰਬੇਕਾਰ ਅਤੇ ਅਨੁਭਵੀ ਅੰਗਰੇਜ਼ੀ ਜਰਨੈਲਾਂ ਨਾਲ਼ ਨਹੀਂ ਸੀ ਹੋਈ। ਇਸ ਪੱਖੋਂ ਦੇਖਿਆ ਜਾਵੇ ਤਾਂ ਤਾਂਤੀਆ ਦੇ ਕਾਰਨਾਮੇ ਹਰ ਪੱਖੋਂ ਦਲੇਰੀ ਭਰਪੂਰ ਸਨ ਪਰ ਉਹ ਅਕਸਰ ਲੜਾਈਆਂ ਵਿਚ ਪਿੱਛੇ ਰਹਿਣਾ ਪਸੰਦ ਕਰਦੇ ਸਨ। ਇਸ ਤਰ੍ਹਾਂ ਦੀਆਂ ਉਦਾਹਰਣਾਂ ਬੇਦਰ, ਕਾਨਪੁਰ, ਬੇਤਵਾ ਦੀਆਂ ਲੜਾਈਆਂ ਵਿਚੋਂ ਮਿਲ ਸਕਦੀਆਂ ਹਨ। ਬੇਦਰ ਅਤੇ ਝਾਂਸੀ ਦੇ ਲਾਗੇ ਦੀਆਂ ਲੜਾਈਆਂ ਵਿਚ ਸਰ ਹਿਓ ਰੋਜ਼ ਦੇ ਮੁਕਾਬਲੇ ਭਾਵੇਂ ਕਈ ਗੁਣਾਂ ਜ਼ਿਆਦਾ ਫ਼ੌਜ ਸੀ ਪਰ ਆਪਣੀ ਇਸੇ ਹੀ ਕਮਜ਼ੋਰੀ ਕਰਕੇ ਉਸ ਨੂੰ ਹਾਰ ਖਾਣੀ ਪਈ ਸੀ।

ਪਰ ਜੇ ਇਕ ਪਾਸੇ ਉਹਨਾਂ ਨੂੰ ਹਾਰ ਹੋਈ ਤਾਂ ਦੂਜੇ ਪਾਸੇ ਗੁਰੀਲਾ ਜੰਗ ਵਿਚ ਸਫ਼ਲਤਾ ਵੀ ਮਿਲੀ। ਮਿਲੇਸਨ ਦੇ ਅਨੁਸਾਰ ਤਾਤੀਆ ਇਕ ਗੁਰੀਲਾ ਲੀਡਰ ਸੀ ਤੇ ਇਸ ਲੜਾਈ ਦੇ ਪੂਰੇ ਇਤਿਹਾਸ ਵਿਚ ਸਾਨੂੰ ਤਾਂਤੀਆ ਦੀ ਬਹਾਦਰੀ ਤੋਂ ਇਲਾਵਾ ਕੋਈ ਦੂਜੀ ਮਿਸਾਲ ਨਹੀਂ ਮਿਲਦੀ, ਜੋ ਅੰਗਰੇਜ਼ੀ ਜਰਨੈਲਾਂ ਨਾਲ ਏਨੇ ਲੰਬੇ ਅਰਸੇ ਤੱਕ ਅੱਖ ਮਿਚੋਲੀ ਖੇਡਦਾ ਰਿਹਾ ਅਤੇ ਉਹਨਾਂ ਨੂੰ ਪਰੇਸਾਨ ਕਰਦਾ ਰਿਹਾ। ਇਹੀ ਕਾਰਨ ਹੈ ਕਿ ਇਕ ਅੰਗਰੇਜ਼ ਇਤਿਹਾਸਕਾਰ ਪਰਸੀ ਕਰੱਾਸ ਸਟੈਂਡਿੰਗ ਨੇ ਉਸ ਨੂੰ ਦੁਨੀਆਂ ਦੇ ਮਹਾਨ ਗੁਰੀਲਾ ਲੀਡਰਾਂ ਵਿਚੋਂ ਦਸਿਆ ਹੈ।[3]

---

1. ਜੀ. ਡਬਲਿਊ ਫ਼ਾਰੈਸਟ; ਹਿਸਟਰੀ ਆਫ਼ ਇੰਡੀਅਨ ਮੁਟੀਨੀ; ਭਾਗ III; ਪੰਨਾ 13-14.
2. ਮਿਲੇਸਨ; ਉਹੀ; ਪੰਨਾ 381-82.
3. ਪਰਸੀ ਕਰੱਾਸ ਸਟੈਂਡਿੰਗ; ਗੁਰੀਲਾ ਲੀਡਰ ਆਫ਼ ਦੀ ਵਰਡ; ਉਲੇਖ ਧਰਮਪਾਲ 'ਤਾਂਤੀਆ ਤੋਪੇ'; ਪੰਨਾ 210.

**ਆਜ਼ਾਦੀ ਦੇ ਜੰਗ ਦੀ ਸਫ਼ਲਤਾ :**

ਸਾਡੇ ਲਈ ਤਾਤੀਆ ਇਕ ਮਹਾਨ ਰਾਸ਼ਟਰੀ ਹੀਰੋ ਹੈ। ਉਸ ਦਾ ਨਾਮ ਹਰ ਦਿਲ ਵਿਚ ਇਕ ਮਹਾਨ ਹਿੰਦੁਸਤਾਨੀ ਸਪੂਤ ਦੀ ਹੈਸੀਅਤ ਨਾਲ ਜ਼ਿੰਦਾ ਰਹੇਗਾ। ਜਿਸ ਨੇ ਆਜ਼ਾਦੀ ਦੀ ਜੰਗ ਲਈ ਆਪਣੀ ਜਾਨ ਦੀ ਪ੍ਰਵਾਹ ਨਹੀਂ ਕੀਤੀ। ਅਸੀਂ ਇਸ ਲੜਾਈ ਵਿਚ ਤਾਂ ਭਾਵੇਂ ਹਾਰ ਗਏ ਪਰ ਆਜ਼ਾਦੀ ਦੀ ਲੜਾਈ ਵਿਚ ਅਸੀਂ ਨਹੀਂ ਹਾਰੇ ਸਾਂ। ਇਕ ਕਵੀ ਕਹਿੰਦਾ ਹੈ—ਆਜ਼ਾਦੀ ਦੀ ਲੜਾਈ ਜੇ ਇਕ ਵੇਰ ਸ਼ੁਰੂ ਹੋ ਜਾਵੇ ਤਾਂ ਮਰਦੇ ਹੋਏ ਬਾਪ ਤੋਂ ਪੁੱਤਰ ਨੂੰ ਮਿਲ ਜਾਂਦੀ ਹੈ ਅਤੇ ਕਈ ਮੁਸੀਬਤਾਂ ਸਹਿਣ ਕਰਨ ਤੋਂ ਬਾਅਦ ਆਜ਼ਾਦੀ ਅਤੇ ਸਫਲਤਾ ਤੇ ਖ਼ਤਮ ਹੁੰਦੀ ਹੈ।

ਅੰਗਰੇਜ਼ਾਂ ਨੇ ਉਸ ਵੇਲੇ ਦੀ ਲੜਾਈ ਤਾਂ ਜਿੱਤ ਲਈ ਪਰ ਉਹਨਾਂ ਦੀ ਇਹ ਜਿੱਤ ਛਿਣ ਭਰ ਦੀ ਸੀ। ਆਉਣ ਵਾਲੀਆਂ ਨਸਲਾਂ ਨੇ ਇਸ ਲੜਾਈ ਨੂੰ ਅਗਾਂਹ ਵਧਾਇਆ ਤੇ ਉਹਨਾਂ ਦੇ ਦਿਤੇ ਗਏ ਨਾਹਰਿਆਂ ਨੂੰ ਉੱਚਾ ਰਖਿਆ। ਇਸ ਦਾ ਨਤੀਜਾ ਇਹ ਹੋਇਆ ਕਿ ਅਸੀਂ ਵਿਦੇਸ਼ੀ ਸਰਕਾਰ ਤੇ ਵਿਦੇਸ਼ੀ ਲੋਕਾਂ ਤੋਂ ਹਮੇਸ਼ਾ ਹਮੇਸ਼ਾ ਲਈ ਆਜ਼ਾਦ ਹੋ ਗਏ।

# ਟਿੱਪਣੀਆਂ

## ਕੀ ਤਾਂਤੀਆ ਤੋਪੇ ਨੂੰ ਸੱਚ ਹੀ ਫ਼ਾਂਸੀ ਦਿਤੀ ਗਈ ਸੀ ?

ਕੀ ਤਾਂਤੀਆ ਤੋਪੇ ਨੂੰ ਸੱਚ ਹੀ ਫ਼ਾਸੀ ਦਿਤੀ ਗਈ ਸੀ ? ਦੂਜੇ ਸ਼ਬਦਾਂ ਵਿਚ ਕੀ ਜਿਸ ਆਦਮੀ ਨੂੰ ਫ਼ਾਂਸੀ ਦਿਤੀ ਗਈ ਸੀ, ਉਹ ਤਾਤੀਆ ਤੋਪੇ ਹੀ ਸੀ ?

ਇਸ ਸਵਾਲ ਨੂੰ ਬਹੁਤ ਸਾਰੇ ਇਤਿਹਾਸਕਾਰਾਂ ਨੇ ਉਠਾਇਆ ਹੈ। ਉਹਨਾਂ ਨੂੰ ਯਕੀਨ ਹੈ ਕਿ ਫਾਂਸੀ ਤਾਂਤੀਆ ਦੀ ਬਜਾਏ ਕਿਸੇ ਹੋਰ ਆਦਮੀ ਨੂੰ ਦਿਤੀ ਗਈ, ਜੋ ਤਾਂਤੀਆ ਦੇ ਰੂਪ ਵਿਚ ਅੰਗਰੇਜ਼ਾਂ ਦੇ ਸਾਹਮਣੇ ਆਇਆ। ਇਹਨਾਂ ਇਤਿਹਾਸਕਾਰਾ ਨੇ ਇਸ ਗੱਲ ਨੂੰ ਸਹੀ ਸਾਬਿਤ ਕਰਨ ਵਾਸਤੇ ਜੋ ਦਲੀਲਾਂ ਸਾਹਮਣੇ ਰਖੀਆਂ ਹਨ, ਉਹਨਾਂ ਨੂੰ ਝੂਠ ਨਹੀਂ ਆਖਿਆ ਜਾ ਸਕਦਾ। ਇਹਨਾਂ ਵਿਚੋਂ ਇਕ ਟੀ. ਕੇ. ਤੋਪੇ, ਜੋ ਬੰਬਈ ਯੂਨੀਵਰਸਿਟੀ ਦੇ ਵਾਈਜ਼ ਚਾਂਸਲਰ ਅਤੇ ਤਾਂਤੀਆ ਤੋਪੇ ਦੇ ਚਾਚੇ ਦੇ ਭਰਾ ਦੇ ਪੜਪੋਤੇ ਸਨ, ਆਪਣੀ ਰਾਏ ਪੇਸ਼ ਕਰਦੇ ਹਨ। ਇਸ ਤੋਂ ਇਲਾਵਾ ਸ੍ਰੀ ਐਸ. ਹਾਰਡੀਕਰ ('ਅਠਾਰਾਂ ਸੌ ਸਤਾਵਨ' ਦੇ ਲੇਖਕ) ਅਤੇ ਡਾਕਟਰ ਆਰ. ਕੇ. ਧਾਰੀਆ ਹਨ, ਜੋ ਗੁਜਰਾਤ ਯੂਨੀਵਰਸਿਟੀ ਦੇ ਰਾਜਨੀਤੀ ਸਾਸਤਰ ਵਿਭਾਗ ਦੇ ਮੁੱਖੀ ਸਨ, ਇਹਨਾਂ ਵਿਦਵਾਨਾਂ ਨੇ ਕੁਝ ਕੁ ਨੁਕਤਿਆਂ ਨੂੰ ਸਾਹਮਣੇ ਰਖ ਕੇ ਆਪਣੇ ਵਿਚਾਰ ਪੇਸ਼ ਕੀਤੇ ਹਨ।

ਮਰਾਠੀ ਰਸਾਲਾ 'ਵਸੰਤ' ਦੇ ਅਗਸਤ 1971 ਦੇ ਪ੍ਰਕਾਸ਼ਨ ਵਿਚ ਟੀ. ਕੇ. ਤੋਪੇ ਨੇ ਕੁਝ ਦਲੀਲਾਂ ਨਾਲ ਇਹ ਸਾਬਿਤ ਕੀਤਾ ਹੈ ਕਿ ਤਾਂਤੀਆ ਨੂੰ ਫ਼ਾਸੀ ਨਹੀਂ ਦਿਤੀ ਗਈ ਸੀ ਬਲਕਿ ਉਹਨਾਂ ਦੋ ਆਦਮੀਆਂ ਵਿਚੋਂ ਇਕ ਨੂੰ ਦਿਤੀ ਗਈ ਸੀ, ਜੋ ਤਾਂਤੀਆ ਤੋਪੇ ਦੇ ਨਾਲ ਪਾਰੋਂ ਦੇ ਜੰਗਲਾਂ ਵਿਚ ਛੁਪੇ ਹੋਏ ਸਨ।

ਸ੍ਰੀ ਤੋਪੇ ਦੇ ਅਨੁਸਾਰ ਕਿ ਤਾਤੀਆ ਤੋਪੇ ਦੇ ਖ਼ਾਨਦਾਨ ਵਿਚ ਇਹ ਗੱਲ ਕਹੀ ਜਾਦੀ ਹੈ ਕਿ ਤਾਂਤੀਆ ਤੋਪੇ ਫ਼ਾਂਸੀ ਲਗਣ ਮਗਰੋਂ ਆਪਣੇ ਘਰ ਵਾਲਿਆਂ ਨੂੰ ਮਿਲਣ ਆਏ ਸਨ ਤੇ ਉਥੇ 2 ਦਿਨਾਂ ਤੱਕ ਘਰ ਦੀ ਕੋਠੜੀ ਵਿਚ ਠਹਿਰੇ ਸਨ ਇਹ ਕੋਠੜੀ ਉਹਨਾਂ ਦੇ ਮਕਾਨ ਵਿਚ ਹੀ ਮੌਜੂਦ ਹੈ। ਘਰ 2 ਦਿਨ ਠਹਿਰਨ ਮਗਰੋਂ

ਉਹ ਕੋਪਰ ਗਾਓਂ ਪੂਨਾ ਦੇ ਰਸਤੇ ਤੋਂ ਗਏ ਸਨ। ਪੂਨਾ ਜਾਂਦੇ ਵੇਲੇ ਤਾਂਤੀਆ ਨੇ ਕਿਹਾ ਸੀ ਕਿ ਉਹ ਪੂਨਾ ਇਹ ਦੇਖਣ ਜਾ ਰਹੇ ਹਨ ਕਿ ਉਹਨਾਂ ਨੂੰ ਉਥੇ ਕੋਈ ਮਦਦ ਮਿਲ ਸਕਦੀ ਹੈ ਕਿ ਨਹੀਂ। ਇਹ ਗੱਲ ਤਾਂਤੀਆ ਨੇ ਟੀ. ਕੇ. ਤੋਪੇ ਦੇ ਦਾਦਾ ਤ੍ਰਿਮਬਿਕ ਸਦਾਸਿਵ ਤੋਪੇ ਨੂੰ ਕਹੀ ਸੀ ਤੇ ਇਹੀ ਗੱਲ ਸਦਾਸ਼ਿਵ ਨੇ ਆਪਣੇ ਪੁੱਤਰ ਅਤੇ ਉਸ ਦੇ ਇਸ ਪੁੱਤਰ ਨੇ ਆਪਣੇ ਪੁੱਤਰ ਟੀ. ਕੇ. ਤੋਪੇ ਨੂੰ ਦਸੀ।

ਡਾ. ਸੁਰੇਂਦ੍ਰਨਾਥ ਸੇਨ ਦੀ ਕਿਤਾਬ '1857' ਦੇ ਪੰਨਾ 231 ਤੋਂ ਪੰਨਾ 234 ਤੱਕ ਤਾਂਤੀਆ ਤੋਪੇ ਦਾ ਖਾਕਾ ਦਿਤਾ ਗਿਆ ਹੈ, ਜਿਸ ਦੇ ਬਾਰੇ ਕਿਹਾ ਜਾਂਦਾ ਹੈ ਕਿ ਉਸ ਨੂੰ ਮੇਜਰ ਮੇਡ ਦੀ ਫ਼ੌਜ ਦੇ ਲੈਫ਼ਟੀਨੈਂਟ ਬੇਗ ਨੇ ਖਿਚਿਆ ਸੀ। ਇਹ ਖਾਕਾ ਤਾਂਤੀਆ ਦੀਆਂ ਦੂਜੀਆਂ ਤਸਵੀਰਾਂ ਤੋਂ ਬਿਲਕੁਲ ਵੱਖਰਾ ਹੈ। ਤਾਤੀਆ ਦੀ ਸ਼ਕਲ-ਸੂਰਤ ਬਾਰੇ ਜੋ ਦੂਜੀਆ ਗੱਲਾਂ ਦਸੀਆਂ ਜਾਂਦੀਆਂ ਹਨ, ਇਹ ਖਾਕਾ ਉਹਨਾਂ ਨਾਲ ਨਹੀਂ ਮਿਲਦਾ। ਜਾਨ ਲੈਂਗ ਨੇ ਤਾਂਤੀਆ ਨੂੰ 'ਬੇਦਰ' ਵਿਚ ਦੇਖਿਆ ਸੀ। ਉਸ ਦੇ ਖਿਆਲ ਅਨੁਸਾਰ ਤਾਂਤੀਆ ਦਾ ਕੱਦ ਦਰਮਿਆਨਾ ਸੀ। ਉਹ ਸਰੀਰ ਦੇ ਦੁਬਲੇ-ਪਤਲੇ ਸਨ। ਇਸ ਦੇ ਉਲਟ ਮਿਸਟਰ ਬੇਗ ਦਾ ਬਣਾਇਆ ਹੋਇਆ ਖਾਕਾ ਕਿਸੀ ਮੋਟੇ ਜਿਹੇ ਆਦਮੀ ਦਾ ਹੈ। ਤਾਂਤੀਆ ਦੀਆਂ ਭਵਾਂ ਕਮਾਨ ਵਰਗੀਆਂ ਇਸ ਖਾਕੇ ਵਿਚ ਖਿੱਚੀਆਂ ਗਈਆਂ ਹਨ।

ਬੰਬਈ ਸਰਕਾਰ ਦੀ ਇਕ ਕਿਤਾਬ "ਸੋਰਸ ਮੈਟੀਰੀਅਲ ਫ਼ਾਰ ਏ ਹਿਸਟਰੀ ਆਫ਼ ਦੀ ਫਰੀਡਮ ਮੂਵਮੈਂਟ ਇਨ ਇੰਡੀਆ" ਦੇ ਪਹਿਲੇ ਭਾਗ ਵਿਚ ਤਾਂਤੀਆ ਦੀ ਗ੍ਰਿਫ਼ਤਾਰੀ ਨਾਲ ਸੰਬੰਧ ਰਖਣ ਵਾਲੇ ਕੁਝ ਦਸਤਾਵੇਜ਼ ਸ਼ਾਮਿਲ ਹਨ। ਇਸ ਕਿਤਾਬ ਵਿਚ ਬੜੌਦਾ ਦੇ ਸਹਾਇਕ ਪ੍ਰਤੀਨਿਧੀ ਦਾ ਬੰਬਈ ਸਰਕਾਰ ਦੇ ਰਾਜਨੀਤਕ ਵਿਭਾਗ ਦੇ ਨਾਮ 14 ਨਵੰਬਰ 1862 ਦਾ ਲਿਖਿਆ ਹੋਇਆ ਇਕ ਖ਼ਤ ਵੀ ਸ਼ਾਮਿਲ ਹੈ। ਇਕ ਖ਼ਤ ਦੇ ਨਾਲ ਤਾਂਤੀਆ ਦੇ ਚਾਚੇ ਦੇ ਪੁੱਤਰ ਰਾਮਕ੍ਰਿਸ਼ਨ ਤੋਪੇ ਦੇ ਨਾਲ ਸਰਕਾਰੀ ਅਫ਼ਸਰਾਂ ਦੀ ਗੱਲਬਾਤ ਦੀ ਇਕ ਰਿਪੋਰਟ ਵੀ ਹੈ। ਤਾਂਤੀਆ ਦਾ ਇਹ ਭਰਾ ਪਹਿਲਾਂ 'ਖੇਦਰ' ਵਿਚ ਸੀ ਪਰ ਉਹ ਬੜੌਦਾ ਨੌਕਰੀ ਦੀ ਤਲਾਸ਼ ਵਿਚ ਆਇਆ ਸੀ। ਇਸ ਰਿਪੋਰਟ ਵਿਚ ਹੇਠ ਲਿਖੀਆਂ ਗੱਲਾਂ ਦਿਤੀਆਂ ਗਈਆਂ ਹਨ—

ਸਹਾਇਕ ਪ੍ਰਤੀਨਿਧੀ : "ਤਾਂਤੀਆ ਤੋਪੇ ਹੁਣ ਕਿੱਥੇ ਹੈ ?"

ਰਾਮਕ੍ਰਿਸ਼ਨ ਤੋਪੇ : "ਮੈਨੂੰ ਪਤਾ ਨਹੀਂ, ਜਦ ਤੋਂ ਅਸੀਂ ਵੱਖ ਹੋਏ ਹਾਂ, ਮੇਰੀ ਉਸ ਨਾਲ ਕੋਈ ਮੁਲਾਕਾਤ ਨਹੀਂ ਹੋਈ ਤੇ ਨਾ ਹੀ ਉਸ ਦਾ ਮੈਨੂੰ ਪਤਾ ਹੀ ਚਲਿਆ ਕਿ ਉਹ ਕਿਥੇ ਹੈ।'

1862 ਈਸਵੀ ਵਿਚ ਯਾਨੀ ਤਾਂਤੀਆ ਦੀ ਮੌਤ ਮਗਰੋਂ ਉਸ ਦਾ ਪਤਾ ਕਰਨਾ ਅਜੀਬ ਜਿਹੀ ਗੱਲ ਹੈ। ਖ਼ਾਸ ਤੌਰ ਤੇ ਜਦ ਪੁੱਛਣ ਵਾਲਾ ਰਾਜਨੀਤਕ ਵਿਭਾਗ ਦਾ ਇਕ ਅੰਗਰੇਜ਼ ਅਫ਼ਸਰ ਹੋਵੇ। ਕੁਝ ਸਮਝ ਨਹੀਂ ਆਉਂਦਾ ਕਿ ਐਸਾ ਸਵਾਲ ਕਰਨ ਦਾ ਕਾਰਨ ਕੀ ਸੀ ! ਰਾਜਨੀਤਕ ਵਿਭਾਗ ਨੇ ਇਹ ਰਿਪੋਰਟ ਮੇਜਰ ਮੇਡ ਨੂੰ

ਭੇਜ ਦਿਤੀ ਤੇ ਉਹਨਾਂ ਨੂੰ ਕਿਹਾ ਕਿ ਉਹ ਇਸ ਬਿਆਨ ਦੀ ਸੱਚਾਈ ਦਾ ਪਤਾ ਲਗਾਉਣ। ਮੇਡ ਨੇ ਆਪਣੇ ਜਵਾਬ ਵਿਚ ਰਾਮਕ੍ਰਿਸ਼ਨ ਤੋਪੇ ਦੇ ਬਿਆਨ ਦੀਆਂ ਕੁਝ ਗੱਲਾਂ ਨੂੰ ਸੱਚ ਦਸਿਆ ਪਰ ਤਾਂਤੀਆ ਬਾਰੇ ਕੁਝ ਨਹੀਂ ਕਿਹਾ। ਇਹ ਗੱਲ ਸਮਝ ਵਿਚ ਨਹੀਂ ਆਉਂਦੀ ਕਿ ਮੇਡ ਨੇ ਸਾਫ਼-ਸਾਫ਼ ਇਹ ਕਿਉਂ ਨਾ ਲਿਖਿਆ ਕਿ ਤਾਂਤੀਆ ਨੂੰ ਖ਼ੁਦ ਉਸ ਨੇ ਗ੍ਰਿਫ਼ਤਾਰ ਕੀਤਾ ਸੀ ਤੇ ਉਸ ਨੂੰ ਫ਼ਾਂਸੀ ਦਿਤੀ ਜਾ ਚੁੱਕੀ ਹੈ। ਕੀ ਮੇਡ ਦੀ ਖ਼ਾਮੋਸ਼ੀ ਨੂੰ ਇਹ ਸਮਝਿਆ ਜਾਵੇ ਕਿ ਉਸ ਨੂੰ ਖ਼ੁਦ ਇਸ ਗੱਲ ਤੇ ਸ਼ੱਕ ਸੀ ਕਿ ਫ਼ਾਂਸੀ ਤੇ ਚੜ੍ਹਾਇਆ ਜਾਣ ਵਾਲਾ ਤਾਂਤੀਆ ਸੀ ਜਾਂ ਕੋਈ ਹੋਰ ?

ਸ੍ਰੀ ਹਾਰਡੀਕਰ ਦਾ ਇਹੀ ਖ਼ਿਆਲ ਹੈ ਕਿ ਜਾਂ ਤਾਂ ਖ਼ੁਦ ਤਾਂਤੀਆ ਦੇ ਇਸ਼ਾਰੇ ਤੇ ਮਾਨ ਸਿੰਘ ਨੇ ਕਿਸੀ ਦੂਜੇ ਆਦਮੀ ਨੂੰ ਤਾਂਤੀਆ ਦੱਸ ਕੇ ਅੰਗਰੇਜ਼ਾਂ ਦੇ ਸਾਹਮਣੇ ਪੇਸ਼ ਕੀਤਾ ਜਾਂ ਤਾਂਤੀਆ ਦੇ ਭੱਜਣ ਮਗਰੋਂ ਅੰਗਰੇਜ਼ਾਂ ਦੀਆਂ ਨਜ਼ਰਾਂ ਵਿਚ ਆਪਣਾ ਭਰਮ ਰਖਣ ਲਈ ਕਿਸੇ ਦੂਜੇ ਆਦਮੀ ਨੂੰ ਤਾਂਤੀਆ ਬਣਾ ਕੇ ਉਹਨਾਂ ਦੇ ਹਵਾਲੇ ਕਰ ਦਿਤਾ। ਇਹੀ ਗੱਲ ਜ਼ਿਆਦਾ ਸੱਚ ਜਾਪਦੀ ਹੈ। ਸਰਕਾਰੀ ਰਿਪੋਰਟ ਦੇ ਅਨੁਸਾਰ ਤਾਂਤੀਆ ਦੇ ਦੋਵੇਂ ਰਸੋਈਏ ਗ੍ਰਿਫ਼ਤਾਰੀ ਦੇ ਰੌਲੇ ਵਿਚ ਭੱਜ ਗਏ। ਜੇ ਰਸੋਈਏ ਫ਼ਰਾਰ ਹੋ ਸਕਦੇ ਸਨ ਤਾਂ ਤਾਂਤੀਆ, ਜਿਸ ਨੂੰ ਉਸ ਦੇ ਦੁਸ਼ਮਨ ਗੁਰੀਲਾ, ਬਹਾਦਰ ਅਤੇ ਮਨਚਲਾ ਯੋਧਾ ਅਤੇ ਫ਼ਰਾਰੀ ਕਹਿੰਦੇ ਹਨ, ਉਹਨਾਂ ਮੁੱਠ ਕੁ ਸਿਪਾਹੀਆਂ ਨੂੰ ਧੋਖਾ ਦੇ ਕੇ ਨਹੀਂ ਸੀ ਭੱਜ ਸਕਦਾ ?

ਸ੍ਰੀ ਹਾਰਡੀਕਰ ਦੇ ਅਨੁਸਾਰ ਅੰਗਰੇਜ਼ੀ ਸਰਕਾਰ ਨੇ ਤਾਂਤੀਆਂ ਦੀ ਗ੍ਰਿਫ਼ਤਾਰੀ ਦੇ ਬਦਲੇ ਮਾਨ ਸਿੰਘ ਦੀ ਜਾਗੀਰ ਮੋੜਨ ਦਾ ਵਾਅਦਾ ਪੂਰਾ ਨਹੀਂ ਸੀ ਕੀਤਾ ਤੇ ਨਾ ਕੋਈ ਇਨਾਮ ਹੀ ਦਿਤਾ ਸੀ। ਕੀ ਇਸ ਦਾ ਕਾਰਨ ਇਹ ਹੋ ਸਕਦਾ ਹੈ ਕਿ ਸਰਕਾਰ ਨੂੰ ਇਹ ਯਕੀਨ ਨਹੀਂ ਸੀ ਕਿ ਜਿਸ ਨੂੰ ਇਹ ਫ਼ਾਂਸੀ ਦਿਤੀ ਗਈ ਹੈ ਉਹ ਤਾਂਤੀਆ ਹੀ ਹੈ ?

ਇਸ ਸ਼ੱਕ ਨੂੰ ਇਕ ਹੋਰ ਘਟਨਾ ਨਾਲ ਮਜਬੂਤੀ ਮਿਲਦੀ ਹੈ। ਉਹ ਇਹ ਕਿ ਤਾਂਤੀਆ ਨੂੰ ਫ਼ਾਂਸੀ ਦੇਣ ਮਗਰੋਂ ਦੋ ਹੋਰ ਆਦਮੀਆਂ ਨੂੰ ਤਾਂਤੀਆ ਹੋਣ ਦੇ ਸ਼ੱਕ ਵਿਚ ਫ਼ਾਂਸੀ ਦਿਤੀ ਗਈ ਸੀ।

ਸ੍ਰੀ ਹਾਰਡੀਕਰ ਨੇ ਇਹ ਵੀ ਕਿਹਾ ਹੈ ਕਿ 'ਬੇਦਰ' ਦੇ ਤਾਂਤੀਆ ਦੇ ਰਿਸ਼ਤੇਦਾਰ ਇਹ ਦਾਅਵਾ ਕਰਦੇ ਹਨ ਕਿ ਤਾਂਤੀਆ 1862 ਈਸਵੀ ਤੱਕ ਤਾਂ ਜਿੰਦਾ ਸਨ ਕਿਉਂਕਿ 1859 ਅਤੇ 18 2 ਦੇ ਦੌਰਾਨ ਆਪਣੇ ਮਾਤਾ ਪਿਤਾ ਨੂੰ ਮਿਲਣ 'ਬੇਦਰ' ਆਏ ਤੇ ਉਹਨਾਂ ਦੀ ਆਰਥਿਕ ਸਹਾਇਤਾ ਵੀ ਕਰਦੇ ਰਹੇ।

ਇਸ ਗੱਲ ਦਾ ਪੱਖ ਪੂਰਦਿਆਂ, ਕਿ ਫ਼ਾਂਸੀ ਚੜ੍ਹਨ ਵਾਲਾ ਤਾਂਤੀਆ ਨਹੀਂ ਸੀ, ਡਾ. ਧਾਰੀਆ ਨੇ ਕਿਹਾ ਕਿ 1862 ਵਿਚ ਆਪਣੇ ਮਾਤਾ ਪਿਤਾ ਦੀ ਮੌਤ ਮਗਰੋਂ ਤਾਂਤੀਆ ਨਾਵਸਾਰੀ (ਗੁਜਰਾਤ) ਚਲੇ ਗਏ, ਆਪਣਾ ਨਾਮ ਟਹਿਲਦਾਸ ਰਖ ਲਿਆ ਅਤੇ ਦੱਧਸਾਗਰ ਤਾਲਾਬ ਦੇ ਵਿਚਕਾਰ 'ਬਾਵਾਜੀ ਪਹਾੜੀ' ਤੇ ਧੂਣੀ ਰਮਾ ਕੇ

ਬੈਠ ਗਏ । ਇਸ ਸੱਚਾਈ ਦਾ ਪਤਾ ਹੇਠ ਲਿਖੀਆਂ ਗੱਲਾਂ ਤੋਂ ਚਲਦਾ ਹੈ—

1. ਟਹਿਲਦਾਸ ਖੁਦ ਨੂੰ ਦੇਸ਼ਾਸਥਾ ਬ੍ਰਾਹਮਣ ਆਖਦੇ ਸਨ, ਜੋ ਤਾਂਤੀਆ ਦੀ ਜਾਤ ਹੀ ਸੀ ।

2. ਉਹ ਅਕਸਰ ਬਾਸਵਾੜਾ ਜੰਗਲ ਦੇ ਇਕ ਪਿੰਡ ਗੰਗਰੌਲ ਜਾਇਆ ਕਰਦੇ ਸਨ । ਜਿਥੇ ਉਹ ਇਕ ਵੇਰ ਅੰਗਰੇਜ਼ੀ ਫ਼ੌਜ ਤੋਂ ਬਚਣ ਲਈ ਕਾਫ਼ੀ ਦੇਰ ਤੱਕ ਛੁਪੇ ਰਹੇ ।

3. ਨਾਵਸਾਰੀ ਆਉਂਦੇ ਸਮੇਂ ਉਹ ਆਪਣੇ ਨਾਲ ਰਾਮਚੰਦਰ ਨਾਮ ਦੇ ਇਕ ਆਦਮੀ ਨੂੰ ਵੀ ਲਿਆਏ ਸਨ, ਜੋ ਉਹਨਾਂ ਦੇ ਬਚਪਨ ਦਾ ਦੋਸਤ ਸੀ ।

4. ਟਹਿਲਦਾਸ ਮਰਾਠੀ ਬਹੁਤ ਹੀ ਚੰਗੀ ਤਰ੍ਹਾਂ ਬੋਲਦੇ ਸਨ, ਉਹ ਹਿੰਦੀ ਅਤੇ ਗੁਜਰਾਤੀ ਵੀ ਬੋਲ ਲੈਂਦੇ ਸਨ ਤੇ ਤਾਂਤੀਆ ਵੀ ਇਹੀ ਜ਼ਬਾਨਾਂ ਜਾਣਦੇ ਸਨ ।

5. ਉਹ ਇਕ ਚੰਗੇ ਅਨੁਭਵੀ ਘੋੜਸਵਾਰ ਸਨ ਅਤੇ ਜੰਗੀ ਅਨੁਭਵ ਵੀ ਉਹਨਾਂ ਦਾ ਖਾਸਾ ਸੀ ।

6. ਜਾਨ ਲੈਂਗ ਨੇ ਤਾਂਤੀਆ ਦਾ ਜੋ ਹੁਲੀਆ ਬਿਆਨ ਕੀਤਾ ਹੈ, ਉਹ ਟਹਿਲਦਾਸ ਨਾਲ ਪੂਰੀ ਤਰ੍ਹਾਂ ਮਿਲਦਾ ਹੈ ।

7. 'ਨਾਵਸਾਰੀ ਦੇ ਇਤਿਹਾਸ' ਵਿਚ ਟਹਿਲਦਾਸ ਦੀ ਜੀਵਨ ਮਿਤੀ (1813-14 ਏ. ਡੀ.) ਦਸੀ ਗਈ ਹੈ, ਇਹ ਤਾਂਤੀਆ ਦੀ ਹੀ ਜਨਮ ਮਿਤੀ ਹੈ ।

ਇਸ ਸਿਲਸਿਲੇ ਵਿਚ ਕੁਝ ਕੁ ਗੱਲਾਂ ਹੋਰ ਵੀ ਕਹੀਆਂ ਜਾ ਸਕਦੀਆਂ ਹਨ । ਤਾਂਤੀਆਂ ਦੀ ਗ੍ਰਿਫ਼ਤਾਰੀ ਅਤੇ ਫ਼ਾਂਸੀ ਬਾਰੇ ਕੁਝ ਗੱਲਾਂ ਅਜੀਬ ਜਿਹੀਆਂ ਜਾਪਦੀਆਂ ਹਨ । ਤਾਂਤੀਆ ਨੂੰ ਫ਼ਾਂਸੀ ਦੇਣ ਵਿਚ ਸਰਕਾਰ ਦੀ ਕਾਹਲੀ, ਜਲਦਬਾਜ਼ੀ ਉਹਨਾ ਵਿਚੋਂ ਇਕ ਹੈ । ਕਿਹਾ ਜਾਂਦਾ ਹੈ ਕਿ ਅੰਗਰੇਜੀ ਸਰਕਾਰ ਇਸ ਗੱਲ ਦਾ ਪਤਾ ਲਗਾਉਣ ਲਈ ਬੜੀ ਬੇਚੈਨ ਸੀ ਕਿ ਕਾਨਪੁਰ ਦੇ ਕਤਲੇਆਮ ਵਿਚ ਤਾਂਤੀਆ ਦਾ ਹੱਥ ਹੈ ਕਿ ਨਹੀਂ । ਸਰਕਾਰ ਨੇ ਕਰਨਲ ਵਿਲੀਅਮ, ਜੋ ਕਾਨਪੁਰ ਕਤਲੇਆਮ ਦੀ ਜਾਂਚ ਕਰ ਰਿਹਾ ਸੀ, ਤਾਰ ਭੇਜ ਕੇ ਖ਼ਬਰ ਮੰਗੀ ਸੀ । ਇਸ ਦੇ ਬਾਵਜੂਦ ਫ਼ੌਜੀ-ਅਫ਼ਸਰਾਂ ਨੇ ਤਾਂਤੀਆ ਨੂੰ ਫ਼ਾਂਸੀ ਤੇ ਲਟਕਾਉਣ ਵਿਚ ਬਹੁਤ ਜਲਦੀ ਦਿਖਾਈ ਤੇ ਵਿਲੀਅਮ ਦੀ ਰਿਪੋਰਟ ਆਉਣ ਦਾ ਇੰਤਜ਼ਾਰ ਨਹੀਂ ਕੀਤਾ ਤੇ ਜਿਵੇਂ ਕਿ ਸਾਨੂੰ ਪਤਾ ਹੀ ਹੈ ਕਿ ਵਿਲੀਅਮ ਦੀ ਰਿਪੋਰਟ ਤਾਂਤੀਆ ਨੂੰ ਫ਼ਾਂਸੀ ਦਿਤੇ ਜਾਣ ਦੇ ਦੂਜੇ ਦਿਨ ਹੀ ਆ ਗਈ ਸੀ । ਫ਼ਾਂਸੀ ਦੇਣ ਵਿਚ ਏਨੀ ਛੇਤੀ ਕਿਉਂ ਕੀਤੀ ਗਈ ? ਇਸ ਲਈ ਕਿ ਮੇਡ ਨੂੰ ਗ੍ਰਿਫ਼ਤਾਰ ਕੀਤੇ ਜਾਣ ਵਾਲੇ ਆਦਮੀ ਤੇ ਸ਼ੱਕ ਸੀ । ਇਸ ਸ਼ੱਕ ਨੂੰ ਇਸ ਗੱਲ ਤੋਂ ਵੀ ਸ਼ੈਹ ਮਿਲਦੀ ਹੈ ਕਿ ਤਾਂਤੀਆ ਦਾ ਪਿੱਛਾ ਕਰਨ ਵਾਲੇ ਕਿਸੇ ਜਰਨੈਲ ਨੇ ਉਸ ਨੂੰ ਕਦੇ ਦੇਖਿਆ ਨਹੀਂ ਸੀ । ਸਿਲਵੇਸਟਰ, ਜੋ ਤਾਂਤੀਆ ਦਾ ਪਿੱਛਾ ਕਰਨ ਵਾਲਿਆਂ ਵਿਚੋਂ ਇਕ ਹੈ, ਲਿਖਦਾ ਹੈ, "ਮਾਨ ਸਿੰਘ ਹੱਥੋਂ ਗ੍ਰਿਫ਼ਤਾਰ ਕਰਨ ਤੋਂ ਪਹਿਲਾਂ ਤਾਂਤੀਆ ਨੂੰ ਕਿਸੀ ਨੇ ਕਦੇ ਦੂਰੋਂ ਵੀ ਨਹੀਂ ਸੀ

ਦੇਖਿਆ" ।[1] ਇਸ ਤਰ੍ਹਾਂ ਦੇ ਹਾਲਾਤ ਵਿਚ ਕਿਸੇ ਵੀ ਆਦਮੀ ਨੂੰ ਤਾਂਤੀਆ ਦੇ ਰੂਪ ਵਿਚ ਅੰਗਰੇਜ਼ੀ ਸਰਕਾਰ ਦੇ ਸਵਾਲੇ ਕੀਤਾ ਜਾ ਸਕਦਾ ਸੀ ।

ਇਸ ਘਟਨਾ ਵਿਚ ਦੂਜੀ ਅਜੀਬ ਗੱਲ ਤਾਂਤੀਆ ਦਾ ਗ੍ਰਿਫਤਾਰੀ ਤੋਂ ਪਹਿਲਾਂ ਦਾ ਰਵੱਈਆ ਹੈ । ਤਾਂਤੀਆ ਨੂੰ ਪਤਾ ਸੀ ਕਿ ਮਾਨ ਸਿੰਘ ਮੇਡ ਦੇ ਕੈਂਪ ਵਿਚ ਹੀ ਸੀ । ਆਪਣੀ ਗ੍ਰਿਫ਼ਤਾਰੀ ਦੇ ਦਿਨ ਵੀ ਉਸ ਨੂੰ ਮਾਨ ਸਿੰਘ ਦੇ ਉਥੇ ਜਾਣ ਦੀ ਖ਼ਬਰ ਸੀ । ਤਾਂਤੀਆ ਨੂੰ ਇਹ ਵੀ ਪਤਾ ਸੀ ਕਿ ਮਾਨ ਸਿੰਘ ਅੰਗਰੇਜ਼ਾਂ ਦੇ ਸਾਹਮਣੇ ਹਥਿਆਰ ਸੁੱਟ ਚੁਕਿਆ ਹੈ । ਇਹ ਜਾਣਦੇ ਹੋਏ ਵੀ ਉਥੋਂ ਉਹ ਫਰਾਰ ਕਿਉਂ ਨਾ ਹੋਇਆ ? ਕਿਹਾ ਜਾਂਦਾ ਹੈ ਕਿ ਉਹ ਦੌੜਦਿਆਂ ਥੱਕ ਚੁੱਕੇ ਸਨ ਪਰ ਇਹ ਵੀ ਕਿਹਾ ਜਾਦਾ ਹੈ ਕਿ ਪੰਜ ਹਫਤਿਆਂ ਦੇ ਆਰਾਮ ਪਿਛੋਂ ਉਹ ਚੁਸਤ ਹੋ ਚੁੱਕੇ ਸਨ ਅਤੇ ਸਿਰੋਂਜ ਦੇ ਜੰਗਲਾਂ ਵਿਚ ਬਾਗ਼ੀਆਂ ਨਾਲ ਜਾ ਮਿਲਣ ਅਤੇ ਆਪਣੀਆਂ ਕਾਰਵਾਈਆਂ ਨੂੰ ਦੁਬਾਰਾ ਸ਼ੁਰੂ ਕਰਨ ਲਈ ਪੂਰੀ ਤਰ੍ਹਾਂ ਤਿਆਰ ਸਨ । ਤਾਂਤੀਆ ਦੀ ਜੀਵਨੀ ਦੇਖਣ ਤੋਂ ਪਤਾ ਚਲਦਾ ਹੈ ਕਿ ਉਹ ਹਾਰ ਮੰਨਣ ਵਾਲੇ ਨਹੀਂ ਸਨ । ਭਲਾ ਜੋ ਲੰਬੇ ਅਰਸੇ ਤੱਕ ਲੜਦਾ ਰਿਹਾ ਹੋਵੇ, ਗ੍ਰਿਫ਼ਤਾਰ ਹੋਣ ਅਤੇ ਫ਼ਾਂਸੀ ਤੇ ਲਟਕਣ ਤੱਕ ਦੀ ਬੇਇਜ਼ਤੀ ਕਿਵੇਂ ਮੁੱਲ ਲੈ ਸਕਦਾ ਸੀ ? ਗ੍ਰਿਫ਼ਤਾਰੀ ਪੱਖੋਂ ਉਹਨਾ ਦੀ ਇਹ ਉਦਾਸੀਨਤਾ, ਉਹਨਾਂ ਦੇ ਚਰਿੱਤਰ ਨਾਲ ਨਹੀਂ ਮੇਲ ਖਾਂਦੀ ।

ਪਰ ਸੱਚ ਕੁਝ ਵੀ ਹੋਵੇ, ਉਪਰਲੀਆਂ ਦਲੀਲਾਂ ਦੀ ਰੌਸ਼ਨੀ ਵਿਚ ਅਸੀਂ ਤਾਂਤੀਆ ਦੀ ਗ੍ਰਿਫ਼ਤਾਰੀ ਅਤੇ ਫ਼ਾਂਸੀ ਨੂੰ ਇਕ ਅੰਨ੍ਹੀ ਸੱਚਾਈ ਨਹੀਂ ਮੰਨ ਸਕਦੇ ।

ਇਹ ਗੱਲ ਸਭ ਜਾਣਦੇ ਹਨ ਕਿ ਤਾਂਤੀਆ ਨੇ (ਜਾ ਉਹ ਆਦਮੀ ਜੋ ਤਾਂਤੀਆ ਬਣਿਆ ਹੋਇਆ ਸੀ) ਫ਼ਾਸੀ ਤੇ ਲਟਕਾਏ ਜਾਣ ਤੋਂ ਪਹਿਲਾਂ ਇਕ ਬਿਆਨ ਤੇ ਦਸਤਖ਼ਤ ਕੀਤੇ ਸਨ । ਅਤੇ ਇਸ ਗੱਲ ਨੂੰ, ਕਿ ਜੋ ਆਦਮੀ ਫ਼ਾਂਸੀ ਤੇ ਲਟਕਾਇਆ ਗਿਆ ਸੀ, ਉਹ ਤਾਂਤੀਆ ਹੀ ਸੀ ਜਾਂ ਕੋਈ ਹੋਰ, ਸੱਚਾਈ ਨਾਲ ਸਾਬਿਤ ਕਰਨ ਦਾ ਇਕ ਤਰੀਕਾ ਇਹ ਵੀ ਹੋ ਸਕਦਾ ਹੈ ਕਿ ਉਪਰਲੇ ਬਿਆਨਾਂ ਤੇ ਤਾਤੀਆ ਨੇ ਜੋ ਦਸਤਖ਼ਤ ਕੀਤੇ ਸਨ, ਉਹਨਾ ਦਸਤਖ਼ਤਾਂ ਨੂੰ ਉਹਨਾਂ ਦਸਤਖਤਾਂ ਨਾਲ ਮਿਲਾਇਆ ਜਾਵੇ, ਜੋ ਨਾਨਾ ਦੇ ਸਲਾਹਕਾਰ ਹੋਣ ਦੇ ਦੌਰਾਨ ਤਾਂਤੀਆ ਨੇ ਵੱਖ-ਵੱਖ ਕਾਗ਼ਜ਼ਾਂ, ਬਿਆਨਾਂ 'ਤੇ ਕੀਤੇ ਸਨ । ਪਰ ਇਹ ਤਾਂ ਹੀ ਸੰਭਵ ਹੋ ਸਕਦਾ ਹੈ, ਜੇ 1857 (ਦਸੰਬਰ) ਦੀ ਲੜਾਈ ਦੇ ਦੌਰਾਨ ਸੈਨਾਪਤੀ ਹੋਪ ਗਰਾਂਟ ਵਲੋਂ 'ਬੇਦਰ' ਤੇ ਹੋਏ ਹਮਲੇ ਦੇ ਬਾਵਜੂਦ ਵੀ ਉਸ ਜ਼ਮਾਨੇ ਦੇ ਕਾਗਜ਼ ਬਰਬਾਦ ਹੋਣ ਤੋਂ ਬਚ ਗਏ ਹੋਣ ।

1. ਜੇ. ਐਚ. ਸਿਲਵੇਸਟਰ; ਰੀਕੋਲੈਕਸ਼ਨ ਆਫ਼ ਦੀ ਕੰਮਪੇਨ ਇਨ ਮਾਲਵਾ ਐਂਡ ਸੈਂਟਰਲ ਇੰਡੀਆ; 1860; ਪੰਨਾ 198-99.